# ਰੱਬੀ ਰਿਸ਼ਮਾਂ

ਪ੍ਰਿੰ: ਰਾਮ ਸਿੰਘ




ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।

12/-

ੴ ਸਤਿਗੁਰ ਪ੍ਰਸਾਦਿ ॥

# ਰੱਬੀ ਰਿਸ਼ਮਾਂ

(ਨਿਬੰਧ ਸੰਗ੍ਰਹਿ)



ਪ੍ਰਿੰ: ਰਾਮ ਸਿੰਘ
ਐਮ. ਏ. (ਅੰਗਰੇਜ਼ੀ ਤੇ ਪੰਜਾਬੀ), ਐਮ. ਫਿਲ.
ਪ੍ਰਿੰਸੀਪਲ, ਅਕਾਲ ਡਿਗਰੀ ਕਾਲਜ,
ਮਸਤੂਆਣਾ (ਸੰਗਰੂਰ)

ਪ੍ਰਕਾਸ਼ਕ
ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ ।

ਰੱਬੀ ਰਿਸ਼ਮਾਂ

RABBI RISHMA

ਪ੍ਰਕਾਸ਼ਕ

ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ।

ਜਨਵਰੀ ੨੦੦੭ ੩੦੦੦

ਛਾਪਣ ਵਾਲੇ

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)

ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

## ਸਮਰਪਣ

ਪੂਜਨੀਕ ਮਾਤਾ ਜਗੀਰ ਕੌਰ ਜੀ
ਅਤੇ
ਸੱਚਖੰਡ ਵਾਸੀ ਪਿਤਾ ਸ: ਗੁਰਬਖ਼ਸ਼ ਸਿੰਘ ਜੀ ਨੂੰ
ਜਿਨ੍ਹਾਂ ਨੇ ਜਨਮ ਤੋਂ ਹੀ ਦਾਸ ਨੂੰ
ਅੰਮ੍ਰਿਤਮਈ ਸੰਸਕਾਰਾਂ ਦੀ
ਸੁਗਾਤ ਬਖ਼ਸ਼ੀ
ਅਤੇ ਸਦਾ ਇਹੀ ਅਸੀਸ ਦਿੰਦੇ ਰਹੇ :
ਪੂਤਾ ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ
ਸਦਾ ਭਜਹੁ ਜਗਦੀਸ ॥
(ਗੂਜਰੀ ਮਹਲਾ ੫, ਪੰਨਾ ੪੯੬)

## ਤਰਤੀਬ

## ਲੇਖਕ ਵੱਲੋਂ

ਰੌਸ਼ਨੀ ਅਦ੍ਰਿਸ਼ਟ ਹੈ ਪ੍ਰੰਤੂ ਇਹ ਜਿਸ ਵਸਤੂ 'ਤੇ ਵੀ ਪੈਂਦੀ ਹੈ, ਉਹ ਸਾਨੂੰ ਦਿੱਸਣ ਲੱਗ ਪੈਂਦੀ ਹੈ। ਇਸੇ ਤਰ੍ਹਾਂ ਰੱਬ ਵੀ ਦ੍ਰਿਸ਼ਟਮਾਨ ਨਹੀਂ ਪ੍ਰੰਤੂ ਜਿਸ ਵਿਸ਼ੇ ਜਾਂ ਵਸਤੂ ਉੱਪਰ ਗੁਰਬਾਣੀ ਰੂਪੀ ਰੱਬੀ ਰਿਸ਼ਮਾਂ ਪੈ ਜਾਣ ਉਸ ਵਸਤੂ.ਦਾ ਅੰਦਰਲਾ ਰੂਪ ਉਜਾਗਰ ਹੋ ਜਾਂਦਾ ਹੈ। ਬਾਹਰੀ ਰੌਸ਼ਨੀ ਕੇਵਲ ਚੀਜ਼ਾਂ ਦੇ ਬਾਹਰੀ ਰੂਪ ਨੂੰ ਪ੍ਰਗਟ ਕਰ ਸਕਦੀ ਹੈ ਪ੍ਰੰਤੂ ਰੱਬੀ ਰੌਸ਼ਨੀ ਵਿਚ ਚੀਜ਼ਾਂ ਦੀ ਅੰਦਰਲੀ ਅਸਲੀਅਤ ਪ੍ਰਗਟ ਹੁੰਦੀ ਹੈ। ਜਿਹੜੀ ਵਸਤੂ ਜਿਤਨੀ ਵੱਧ ਕੀਮਤੀ ਹੋਵੇ, ਉਤਨੀ ਹੀ ਵਧੇਰੇ ਉਸ ਦੀ ਸੰਭਾਲ ਕਰਨੀ ਜ਼ਰੂਰੀ ਹੁੰਦੀ ਹੈ। ਬੇਪਰਵਾਹੀ ਵਿਚ ਵਰਤੀ ਸੂਈ ਪੈਰ 'ਚੋਂ ਕੰਡਾ ਕੱਢਣ ਦੀ ਬਜਾਏ, ਬੁਖਾਧ ਪੈਦਾ ਕਰ ਸਕਦੀ ਹੈ। ਇਸੇ ਤਰ੍ਹਾਂ ਅਣਗਹਿਲੀ ਨਾਲ ਕੀਤੀ ਗੁਰਬਾਣੀ ਦੀ ਵਰਤੋਂ ਜੀਵਨ ਨੂੰ ਸੁਖਦਾਈ ਬਣਾਉਣ ਦੀ ਥਾਂ ਸਾਡੀ ਹਉਮੈ ਨੂੰ ਹੋਰ ਵੀ ਪ੍ਰਚੰਡ ਕਰ ਸਕਦੀ ਹੈ, ਜਿਸ ਨਾਲ ਜੀਵਨ ਕੰਡਿਆਂ ਦੀ ਸੇਜ ਬਣ ਸਕਦਾ ਹੈ।

ਗੁਰਬਾਨੀ ਦੇ ਅਸਲ ਆਸ਼ੇ ਨੂੰ ਸਮਝ ਜੀਵਨ ਨੂੰ ਇਸ ਅਨੁਸਾਰ ਢਾਲਣਾ ਕਰੜੀ ਮਿਹਨਤ ਦੀ ਮੰਗ ਕਰਦਾ ਹੈ। ਗੁਰਬਾਣੀ ਦੀ ਸਾਇੰਸ ਅਤੇ ਜੀਵਨ ਦੀ ਕਲਾ ਦਾ ਅਗਰ ਸੁਮੇਲ ਹੋ ਜਾਵੇ ਤਾਂ ਇਨਸਾਨ ਦੇਵਤਾ ਬਣ ਜਾਂਦਾ ਹੈ। ਅਗਰ ਇਨ੍ਹਾਂ ਦਾ ਸੁਰ ਤਾਲ ਠੀਕ ਨਾ ਚੱਲ ਸਕੇ ਤਾਂ ਇਨਸਾਨ, ਇਨਸਾਨ ਵੀ ਨਹੀਂ ਰਹਿੰਦਾ ਸਗੋਂ ਹੈਵਾਨ ਬਣ ਜਾਂਦਾ ਹੈ। ਗੁਰਬਾਣੀ ਦੇ ਸੱਚ ਨੂੰ ਆਪਣੇ ਅਨੁਭਵ ਵਿਚ ਲਿਆ ਸਕਣਾ ਜਾਂ ਲਿਆ ਸਕਣ ਲਈ ਨਿਰੰਤਰ ਕੋਸ਼ਿਸ਼ ਕਰਦੇ ਰਹਿਣਾ ਹੀ ਮਨੁੱਖੀ ਜੀਵਨ ਦਾ ਇਕੋ ਇਕ ਸਲਾਹੁਣਯੋਗ ਲਕਸ਼ ਹੈ। ਰੱਬੀ ਰਿਸ਼ਮਾਂ ਸਾਨੂੰ ਦਿਨ ਰਾਤ ਅੰਮ੍ਰਿਤਮਈ ਜੀਵਨ ਜੀਊਣ ਲਈ ਪ੍ਰੇਰਣਾ ਦਿੰਦੀਆਂ ਰਹਿੰਦੀਆਂ ਹਨ।

ਰੱਬੀ ਰਿਸ਼ਮਾਂ ਦੀ ਇਹ ਵੱਡੀ ਵਿਸ਼ੇਸ਼ਤਾ ਹੈ ਕਿ ਇਹ ਬਿਨਾਂ ਕਿਸੇ ਭਿੰਨ-ਭੇਦ ਦੇ, ਦੇਸ਼ ਅਤੇ ਕਾਲ ਦੀ ਸੀਮਾ ਤੋਂ ਉੱਪਰ ਉਠ ਕੇ ਹਰ ਪ੍ਰਾਣੀ ਮਾਤਰ ਲਈ ਕਦਮ ਕਦਮ 'ਤੇ ਯੋਗ ਅਗਵਾਈ ਬਖਸ਼ਦੀਆਂ ਹਨ। ਦੁਨੀਆਂ ਦੇ ਬੇਰਹਿਮ ਸ਼ਾਸਕ ਜੇ ਆਪਣੀ ਹੰਗਤਾ ਅਤੇ ਹਉਮੈ ਦੀ ਹਵਾੜ ਦਾ ਤਿਆਗ ਕਰ ਰੱਬੀ ਰਿਸ਼ਮਾਂ ਦੇ ਸੰਦੇਸ਼ ਨੂੰ ਅਪਣਾ ਲੈਣ ਤਾਂ ਇਹ ਬਰਬਾਦੀ ਦੇ ਰਸਤੇ ਤੁਰਿਆ ਸੰਸਾਰ ਅਮਨ ਨਾਲ ਰਹਿ ਸਕਦਾ ਹੈ ਅਤੇ ਘੋਰ ਕਲਜੁਗ ਸਤਜੁਗ ਵਿਚ ਤਬਦੀਲ ਹੋ ਸਕਦਾ ਹੈ।

ਰੱਬੀ ਕਿਰਪਾ ਸਦਕਾ ਅੱਜ ਇਹ ਰਚਨਾ ਆਪ ਦੇ ਸਨਮੁੱਖ ਪੇਸ਼ ਕਰਨ ਵਿਚ ਸੰਤੁਸ਼ਟੀ ਤੇ ਪ੍ਰਸੰਨਤਾ ਅਨੁਭਵ ਕਰ ਰਿਹਾ ਹਾਂ। ਜਿਨ੍ਹਾਂ ਸੱਜਣਾਂ, ਮਿੱਤਰਾਂ, ਸਨੇਹੀਆਂ

ਨੇ ਸਹਿਯੋਗ ਦੇ ਕੇ ਇਸ ਪੁਸਤਕ ਦੀ ਪ੍ਰਕਾਸ਼ਨਾ ਨੂੰ ਸਫਲ ਬਣਾਇਆ ਹੈ, ਉਹਨਾਂ ਦਾ ਤਹਿ ਦਿਲ ਤੋਂ ਸ਼ੁਕਰੀਆ ਅਦਾ ਕਰਦਾ ਹਾਂ। ਪਾਠਕ ਵੀਰਾਂ ਭੈਣਾਂ ਨੂੰ ਅਰਜ਼ੋਈ ਵੀ ਕਰ ਰਿਹਾਂ ਕਿ ਆਪਣਾ ਹੁੰਗਾਰਾ ਜ਼ਰੂਰ ਭੇਜਣਾ। ਲੇਖਕ ਦੀ ਪ੍ਰਵਾਨਗੀ, ਉਸ ਦੇ ਪਾਠਕਾਂ ਦੀ ਮੋਹਰ ਨਾਲ ਹੋਣੀ ਹੁੰਦੀ ਹੈ। ਮੈਨੂੰ ਆਸ ਹੈ ਕਿ ਤੁਸੀਂ ਮੇਰਾ ਰਾਹ ਰੁਸ਼ਨਾਉਗੇ ਤਾਂਕਿ ਮੈਂ ਵੀ ਰੱਬੀ ਰਿਸ਼ਮਾਂ ਦੇ ਭੰਡਾਰੇ ਵਿੱਚੋਂ ਕੁਝ ਕੁ ਹਾਸਲ ਕਰਨ ਦਾ ਪਾਤਰ ਬਨਣ ਦੇ ਉਪਰਾਲੇ ਵਿਚ ਜੁਟ ਸਕਾਂ।

ਸਰਬੱਤ ਦਾ ਭਲਾ

*—ਰਾਮ ਸਿੰਘ 'ਕੁਲਾਰ'*

# ਪੇਸ਼ਕਾਰੀ

ਸਿੱਖ ਧਰਮ, ਕਲਚਰ ਤੇ ਫ਼ਿਲਾਸਫ਼ੀ ਬਾਰੇ ਜਿੰਨੀਆਂ ਕਿਤਾਬਾਂ ਵੀ ਛਪ ਸਕਣ ਥੋੜ੍ਹੀਆਂ ਹਨ । ਸਿਰਫ਼ ਇਹ ਹੀ ਨਹੀਂ ਕਿ ਸਿੱਖ ਧਰਮ ਬਾਰੇ ਬਹੁਤ ਘੱਟ ਸਮਗਰੀ ਛਪੀ ਹੈ ਬਲਕਿ ਉੱਚੇ ਦਰਜੇ ਦੀਆਂ ਕਿਤਾਬਾਂ ਤਾਂ ਬਹੁਤ ਹੀ ਘੱਟ ਆਈਆਂ ਹਨ। ਬਹੁਤ ਸਾਰੇ ਨੁਕਤੇ ਅਜਿਹੇ ਹਨ ਜਿਨ੍ਹਾਂ ਬਾਰੇ ਸ਼ਾਇਦ ਇਕ ਅੱਧ ਕਿਤਾਬ ਵੀ ਨਾ ਮਿਲਦੀ ਹੋਵੇ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਧਰਮ ਪ੍ਰਚਾਰ ਕਮੇਟੀ ਨੇ ਸਿੱਖ ਧਰਮ, ਕਲਚਰ ਤੇ ਹਿਸਟਰੀ ਬਾਰੇ ਕਿਤਾਬਾਂ ਲਿਖਵਾਉਣ ਅਤੇ ਛਾਪਣ ਵਾਸਤੇ ਵਚਨ-ਬੱਧ ਹੈ ।

ਇਸ ਸਾਲ ਸਿੱਖ ਪੰਥ ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਖਾਲਸਾ ਪ੍ਰਗਟ ਕਰਨ ਦੀ ਤੀਜੀ ਸ਼ਤਾਬਦੀ ਮਨਾ ਰਿਹਾ ਹੈ। ਇਸ ਸਬੰਧੀ ਉਲੀਕੇ ਪ੍ਰੋਗਰਾਮਾਂ ਵਿਚ ਸਿੱਖ ਧਰਮ, ਕਲਚਰ ਤੇ ਤਵਾਰੀਖ਼ ਨਾਲ ਸਬੰਧਿਤ ੩੦੦ ਕਿਤਾਬਾਂ ਰਿਲੀਜ਼ ਕਰਨਾ ਵੀ ਸ਼ਾਮਿਲ ਹੈ। ਇਨ੍ਹਾਂ ਕਿਤਾਬਾਂ ਵਿੱਚੋਂ ਬਹੁਤੀਆਂ ਕਿਤਾਬਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਧਰਮ ਪ੍ਰਚਾਰ ਕਮੇਟੀ ਵੱਲੋਂ ਛਾਪੀਆਂ ਹੋਈਆਂ ਹੋਣਗੀਆਂ। ਕੁਝ ਕਿਤਾਬਾਂ ਦੂਜੇ ਪਬਲਿਸ਼ਰਾਂ ਦੀਆਂ ਵੀ ਇਨ੍ਹਾਂ ੩੦੦ ਕਿਤਾਬਾਂ ਵਿਚ ਸ਼ਾਮਿਲ ਕੀਤੀਆਂ ਜਾਣਗੀਆਂ ।

ਸਿੱਖ ਇਤਿਹਾਸ ਰੀਸਰਚ ਬੋਰਡ ਜਿੱਥੇ ਸਿੱਖ ਹਿਸਟਰੀ ਅਤੇ ਇਸ ਨਾਲ ਸਬੰਧਤ ਵਿਸ਼ਿਆਂ ਬਾਰੇ ਖੋਜ ਕਰਵਾਉਂਦਾ ਹੈ ਉੱਥੇ ਸਿੱਖ ਧਰਮ, ਕਲਚਰ ਤੇ ਤਵਾਰੀਖ਼ ਬਾਰੇ ਪੁਰਾਣੇ ਖਰੜਿਆਂ ਅਤੇ ਦੁਰਲੱਭ ਕਿਤਾਬਾਂ ਨੂੰ ਛਪਵਾਉਣ ਦੀ ਸੇਵਾ ਵੀ ਕਰਦਾ ਹੈ । ਹਥਲੀ ਕਿਤਾਬ ਇਸ ਪ੍ਰਾਜੈਕਟ ਦਾ ਇਕ ਹਿੱਸਾ ਹੈ ।

ਪ੍ਰਿੰਸੀਪਲ ਰਾਮ ਸਿੰਘ ਕੁਲਾਰ ਕਿਸੇ ਜਾਣ-ਪਛਾਣ ਦੇ ਮੁਹਤਾਜ ਨਹੀਂ । ਉਹ ਇਕ ਸਿਰਮੌਰ ਸਿੱਖ ਸੰਸਥਾ ਅਕਾਲ ਡਿਗਰੀ ਕਾਲਜ ਮਸਤੂਆਣਾ ਦੇ ਪ੍ਰਿੰਸੀਪਲ ਅਤੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੇ ਮੈਂਬਰ ਵੀ ਹਨ । ਸਿੱਖ ਧਰਮ ਬਾਰੇ ਉਨ੍ਹਾਂ ਦਾ ਇਲਮ ਉੱਚੇ ਦਰਜੇ ਦਾ ਅਤੇ ਸਪੱਸ਼ਟ ਹੈ । ਉਨ੍ਹਾਂ ਨੇ ਸਿੱਖੀ ਬਾਰੇ ਕਈ ਕਿਤਾਬਾਂ, ਲੇਖ ਤੇ ਪੇਪਰ ਲਿਖੇ ਹਨ । ਇਸ ਦੇ ਨਾਲ ਹੀ ਉਹ ਵੱਖ-ਵੱਖ ਦੀਵਾਨਾਂ, ਸੈਮੀਨਾਰਾਂ, ਸਮਾਗਮਾਂ ਤੇ ਗੁਰਮਤਿ ਟਰੇਨਿੰਗ ਕੈਂਪਾਂ ਵਿਚ ਸਿੱਖ ਧਰਮ, ਕਲਚਰ ਅਤੇ ਤਵਾਰੀਖ਼ ਬਾਰੇ ਲੈਕਚਰ ਕਰਦੇ ਰਹਿੰਦੇ ਹਨ । ਉਨ੍ਹਾਂ ਦੀ ਇਹ ਸੇਵਾ ਕਾਬਲੇ-ਤਾਰੀਫ਼ ਹੈ । ਸਾਨੂੰ ਉਨ੍ਹਾਂ ਦੀ ਇਹ ਕਿਤਾਬ ਛਾਪ ਕੇ ਬੜੀ ਖ਼ੁਸ਼ੀ ਮਹਿਸੂਸ ਹੋ ਰਹੀ ਹੈ ।

ਹਥਲੀ ਕਿਤਾਬ "ਰੱਬੀ ਰਿਸ਼ਮਾਂ" ਪ੍ਰਿੰਸੀਪਲ ਰਾਮ ਸਿੰਘ ਜੀ ਦੀ ਗੁਰਮਤਿ ਸਬੰਧੀ ਪਹਿਲੀ ਰਚਨਾ ਹੈ। ਉਨ੍ਹਾਂ ਨੇ ਇਸ ਵਿਚ ਗੁਰਮਤਿ ਗਾਡੀਰਾਹ ਦੇ ਕੁਝ ਅਹਿਮ ਨੁਕਤਿਆਂ ਬਾਰੇ ਖ਼ੂਬਸੂਰਤ ਲੇਖ ਦਿੱਤੇ ਹਨ। ਹਰ ਲੇਖ ਵਿਚ ਉਹ ਆਪਣਾ ਵਿਚਾਰ ਪੂਰੀ ਦਲੀਲ ਨਾਲ ਪੇਸ਼ ਕਰਦੇ ਹਨ ਅਤੇ ਹਰ ਨੁਕਤੇ ਬਾਰੇ ਗੁਰਬਾਣੀ 'ਚੋਂ ਬਹੁਤ ਸਾਰੀਆਂ ਮਿਸਾਲਾਂ ਦੇਂਦੇ ਹਨ। ਉਨ੍ਹਾਂ ਦੀ ਇਹ ਖ਼ੂਬੀ ਉਨ੍ਹਾਂ ਦੀ ਰਚਨਾ ਨੂੰ ਚਾਰ ਚੰਨ ਲਾ ਦੇਂਦੀ ਹੈ।

ਅਸੀਂ ਮਹਿਸੂਸ ਕਰਦੇ ਹਾਂ ਕਿ ਪਾਠਕ ਇਸ ਕਿਤਾਬ ਨੂੰ ਤਹਿ-ਦਿਲੋਂ 'ਜੀ ਆਇਆ' ਆਖਣਗੇ। ਵਾਹਿਗੁਰੂ ਪ੍ਰਿੰਸੀਪਲ ਸਾਹਿਬ ਨੂੰ ਹੋਰ ਵੀ ਹਿੰਮਤ ਤੇ ਤੌਫ਼ੀਕ ਬਖ਼ਸ਼ਣ ਤਾਂ ਜੋ ਉਹ ਪਾਠਕਾਂ ਨੂੰ ਹੋਰ ਵੀ ਸਮਗਰੀ ਪੇਸ਼ ਕਰ ਸਕਣ।

*(ਡਾ: ਹਰਜਿੰਦਰ ਸਿੰਘ ਦਿਲਗੀਰ)*
*ਡਾਇਰੈਕਟਰ,*
*ਸਿੱਖ ਇਤਿਹਾਸ ਰੀਸਰਚ ਬੋਰਡ*
*ਅਤੇ ਸਿੱਖ ਰੈਫਰੈਸ ਲਾਇਬਰੇਰੀ*

੧-੧-੧੯੯੯

# ਸੋ ਡਰੇ ਜਿ ਪਾਪ ਕਮਾਵਦਾ

ਡਰ ਇਕ ਮਨੋਵਿਗਿਆਨਕ ਪ੍ਰਵਿਰਤੀ ਹੈ। ਇਸ ਦੀ ਉਪਜ ਮਨ 'ਚੋਂ ਹੁੰਦੀ ਹੈ, ਭਾਵੇਂ ਇਸ ਦਾ ਪ੍ਰਗਟਾਅ ਸਰੀਰਕ ਹਰਕਤਾਂ ਰਾਹੀਂ ਹੀ ਹੁੰਦਾ ਹੈ। ਇਸ ਡਰ ਪਿੱਛੇ ਅਨੇਕਾਂ ਕਾਰਣ ਹੋ ਸਕਦੇ ਹਨ, ਪਰ ਮੁੱਖ ਤੌਰ 'ਤੇ ਮਨੁੱਖ ਦੀਆਂ ਘਟੀਆ ਕਰਤੂਤਾਂ ਅਜਿਹੀ ਦਸ਼ਾ ਲਈ ਜ਼ਿੰਮੇਂਵਾਰ ਹੁੰਦੀਆਂ ਹਨ। ਜੀਵ ਬਹੁਤ ਸਾਰੇ ਅਜਿਹੇ ਪਾਪ ਕਰਦਾ ਹੈ, ਜਿਨ੍ਹਾਂ ਦੀ ਜ਼ਿੰਮੇਂਵਾਰੀ ਤੋਂ ਬਚਣ ਲਈ ਉਹ ਹੋਰ ਕਈ ਤਰ੍ਹਾਂ ਦੇ ਪਾਪੜ ਵੇਲਦਾ ਹੈ। ਇਸ ਤਰ੍ਹਾਂ ਇਕ ਬੁਰਾ ਕੰਮ ਦੂਜੇ ਬੁਰੇ ਕੰਮ ਲਈ ਪ੍ਰੇਰਨਾ-ਸਰੋਤ ਬਣ ਜਾਂਦਾ ਹੈ। ਮਹਾਂਭਾਰਤ ਵਿਚ ਇਹਨਾਂ ਮਹਾਂ ਪਾਪਾਂ ਦੀ ਗਿਣਤੀ ੧੦ ਦੱਸੀ ਗਈ ਹੈ। ਇਹ ਹਨ :—

| | | | |
|---|---|---|---|
| ੧. ਹਿੰਸਾ | ੨. ਚੋਰੀ | ੩. ਪਰ-ਇਸਤਰੀ ਗਮਨ | ੪. ਝੂਠ |
| ੫. ਕੌੜਾ ਬੋਲ | ੬. ਚੁਗਲੀ | ੭. ਵਾਇਦਾ-ਖ਼ਿਲਾਫ਼ੀ | ੮. ਬੁਰਾ ਚਿਤਵਣਾ |
| ੯. ਬੇਰਹਿਮੀ | ਅਤੇ | ੧੦. ਪੁੰਨ ਦਾਨ ਦੇ ਫਲ ਦੀ ਕਾਮਨਾ ਕਰਨੀ। | |

ਬਾਈਬਲ ਅਨੁਸਾਰ ਅਜਿਹੇ ਪਾਪਾਂ ਦੀ ਗਿਣਤੀ ਸੱਤ ਹੈ। ਇਹ ਸੱਤ ਕੁਕਰਮ ਇਹ ਹਨ :-

| | | | |
|---|---|---|---|
| ੧. ਅਭਿਮਾਨ | ੨. ਵਿਭਚਾਰ | ੩. ਕ੍ਰੋਧ | ੪. ਲੋਭ |
| ੫. ਈਰਖਾ | ੬. ਲੋੜ ਤੋਂ ਵੱਧ ਖਾਣਾ | | ੭. ਆਲਸ |

ਗੁਰਮਤਿ ਅਨੁਸਾਰ ਚਾਰ ਬੱਜਰ ਕੁਰਹਿਤਾਂ ਤੋਂ ਇਲਾਵਾ ਮਨੁੱਖੀ ਮਨ ਦੇ ਸੁਭਾਅ ਵਿਚ ਤਿੰਨ ਹੋਰ ਔਗਣ ਹਨ, ਜੋ ਜੀਵ ਨੂੰ ਪਾਪਾਂ ਵੱਲ ਧਕੇਲ ਦਿੰਦੇ ਹਨ। ਇਹ ਔਗਣ ਹੀ ਸਾਡੇ ਦੁੱਖਾਂ-ਕਲੇਸ਼ਾਂ ਦਾ ਕਾਰਨ ਬਣਦੇ ਹਨ। ਗੁਰਵਾਕ ਹੈ :

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ (ਪੰਨਾ ੫੯੫)*

ਮਨੁੱਖੀ ਮਨ ਦਾ ਸੁਭਾਅ ਪਾਣੀ ਵਾਂਗ ਹੈ। ਇਹ ਬਿਨਾਂ ਯਤਨ ਨੀਵੇਂ ਪਾਸੇ ਵੱਲ ਦੌੜਦਾ ਹੈ। ਮਨ ਥਾਲੀ ਦੇ ਪਾਣੀ ਵਾਂਗ ਛਲਕਦਾ ਹੈ। ਇਹ ਟਿਕਾਅ ਵਿਚ ਨਹੀਂ ਰਹਿੰਦਾ, ਸਗੋਂ ਭਟਕਣ ਵਿਚ ਰਹਿੰਦਾ ਹੈ ਅਤੇ ਬੁਰਿਆਈਆਂ ਲੋਚਦਾ ਹੈ :

*ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥*
*ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥ (ਪੰਨਾ ੩੫੯)*

ਮਾਇਆ ਪਾਪਾਂ ਦੀ ਖਾਣ ਹੈ। ਇਹ ਪਾਪਾਂ ਬਿਨਾਂ ਇਕੱਤਰ ਨਹੀਂ ਕੀਤੀ ਜਾ ਸਕਦੀ। ਇਹ ਬਹੁਰੂਪੀ ਠੱਗਣੀ ਹੈ ਜਿਸ ਨੇ ਆਪਣਾ ਪ੍ਰਭਾਵ-ਖੇਤਰ ਬਹੁਤ ਵਧਾ ਰੱਖਿਆ ਹੈ :

*ਮਾਇਆ ਮੋਹਿ ਸਗਲ ਜਗੁ ਛਾਇਆ ॥*

*ਕਾਮਣਿ ਦੇਖਿ ਕਾਮਿ ਲੋਭਾਇਆ ॥*
*ਸੁਤ ਕੰਚਨ ਸਿਉ ਹੇਤੁ ਵਧਾਇਆ ॥*
*ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥ (ਪੰਨਾ ੧੩੪੨)*

ਬਸ ਇਸੇ ਬਿਰਤੀ ਤੋਂ ਹੀ ਪਾਪਾਂ ਦੀ ਸ਼ੁਰੂਆਤ ਹੋ ਜਾਂਦੀ ਹੈ :

*ਰਾਜ ਮਿਲਕ ਜੋਬਨ ਗ੍ਰਿਹ ਸੋਭਾ, ਰੂਪਵੰਤੁ ਜੁੋਆਨੀ ॥*
*ਬਹੁਤੁ ਦਰਬੁ ਹਸਤੀ ਅਰੁ ਘੋੜੇ, ਲਾਲ ਲਾਖ ਬੈ ਆਨੀ ॥*
*ਆਗੈ ਦਰਗਹਿ ਕਾਮਿ ਨ ਆਵੈ, ਛੋਡਿ ਚਲੈ ਅਭਿਮਾਨੀ ॥ (ਪੰਨਾ ੩੭੯)*

ਕਾਮ ਤੇ ਰੂਪ ਦੀ ਦੋਸਤੀ, ਰਾਜ ਤੇ ਜੋਬਨ ਦਾ ਹੰਕਾਰ ਜੀਵ ਨੂੰ ਪ੍ਰਮਾਤਮਾ ਨਾਲੋਂ ਤੋੜ-ਵਿਛੋੜ ਦਿੰਦੇ ਹਨ। ਮਾਇਆ-ਮੱਤੇ ਜੀਵ ਦੀ ਹਾਲਤ ਦਾ ਨਕਸ਼ਾ ਗੁਰੂ ਨਾਨਕ ਦੇਵ ਜੀ ਇਸ ਤਰ੍ਹਾਂ ਪੇਸ਼ ਕਰਦੇ ਹਨ :

*ਉਸਾਰਿ ਮੜੋਲੀ ਰਾਖੈ ਦੁਆਰਾ, ਭੀਤਰਿ ਬੈਠੀ ਸਾ ਧਨਾ ॥*
*ਅੰਮ੍ਰਿਤ ਕੇਲ ਕਰੇ ਨਿਤ ਕਾਮਣਿ, ਅਵਰਿ ਲੁਟੇਨਿ ਸੁ ਪੰਚ ਜਨਾ ॥੨॥*
*ਢਾਹਿ ਮੜੋਲੀ ਲੂਟਿਆ ਦੇਹੁਰਾ, ਸਾ ਧਨ ਪਕੜੀ ਏਕ ਜਨਾ ॥*
*ਜਮ ਡੰਡਾ ਗਲਿ ਸੰਗਲੁ ਪੜਿਆ, ਭਾਗਿ ਗਏ ਸੇ ਪੰਚ ਜਨਾ ॥੩॥*
*ਕਾਮਣਿ ਲੋੜੈ ਸੁਇਨਾ ਰੁਪਾ, ਮਿਤ੍ਰ ਲੁੜੇਨਿ ਸੁ ਖਾਧਾਤਾ ॥*
*ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥*
*(ਪੰਨਾ ੧੫੫)*

ਰੱਬ ਤੋਂ ਬੇਮੁੱਖ ਹੋਇਆ ਜੀਵ ਪਾਪੀ ਹੋ ਜਾਂਦਾ ਹੈ ਅਤੇ ਉਸ ਦਾ ਪਿਆਰ ਵੀ ਪਾਪਾਂ ਨਾਲ ਹੀ ਹੋ ਜਾਂਦਾ ਹੈ। ਗੁਰਵਾਕ ਹੈ :

*ਪਾਪੁ ਬੁਰਾ ਪਾਪੀ ਕਉ ਪਿਆਰਾ ॥*
*ਪਾਪਿ ਲਦੇ ਪਾਪੇ ਪਾਸਾਰਾ ॥ (ਪੰਨਾ ੯੩੫)*

ਅਥਵਾ *ਮਾਇਆ ਮਮਤਾ ਪਵਹਿ ਖਿਆਲੀ ॥*
*ਜਮ ਪੁਰਿ ਫਾਸਹਿਗਾ ਜਮ ਕਾਲੀ ॥*
*ਹੇਤ ਕੇ ਬੰਧਨ ਤੋੜਿ ਨ ਸਾਕਹਿ,*
*ਤਾ ਜਮੁ ਕਰੇ ਖੁਆਰੀ ਜੀਉ ॥ (ਪੰਨਾ ੯੯੩)*

ਉਹ ਦੀਨ ਨੂੰ ਛੱਡ ਕੇ ਦੁਨੀਦਾਰ ਹੋ ਬਹਿੰਦਾ ਹੈ ਅਤੇ ਹੌਲੀ-ਹੌਲੀ ਦੁਨੀਆਂ ਵਿਚ ਇਤਨਾ ਖਚਿਤ ਹੋ ਜਾਂਦਾ ਹੈ ਕਿ ਪਾਪਾਂ ਦਾ ਸੰਗਲ ਗਲ ਵਿਚ ਪਾ ਲੈਂਦਾ ਹੈ। ਉਹ ਆਪਣੇ ਘਰ ਲਈ ਚੋਰੀ ਕਰਦਾ ਹੈ। ਡਾਕੇ ਮਾਰਦਾ ਹੈ। ਭੈੜੇ ਤੋਂ ਭੈੜਾ ਕੰਮ ਕਰਨ ਤੋਂ ਸੰਕੋਚ ਨਹੀਂ ਕਰਦਾ। ਉਸ 'ਤੇ ਖ਼ੁਦਗਰਜ਼ੀ ਦਾ ਭੂਤ ਇਸ ਹੱਦ ਤੱਕ ਸਵਾਰ ਹੋ ਜਾਂਦਾ ਹੈ ਕਿ :

*ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥*
*ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥*
*(ਭਗਤ ਪਰਮਾਨੰਦ ਜੀ, ਪੰਨਾ ੧੨੫੩)*

ਇਸ ਅਵੱਸਥਾ ਵਿਚ ਜੀਵ ਦੀਆਂ ਬਿਰਤੀਆਂ ਕਾਫ਼ੀ ਵਿਗੜ ਚੁੱਕੀਆਂ ਹੁੰਦੀਆਂ ਹਨ ਅਤੇ ਉਸ ਦਾ ਸੁਭਾਅ ਬਣ ਜਾਂਦਾ ਹੈ :

ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ॥

ਉਹ ਕੌੜੇ ਬੋਲਾਂ ਨਾਲ ਹੀ ਦੂਜਿਆਂ ਨੂੰ ਦੁੱਖੀ ਨਹੀਂ ਕਰਦਾ, ਸਗੋਂ ਬੇਰਹਿਮੀ ਨਾਲ ਮਜ਼ਲੂਮਾਂ ਦੀ ਲੁੱਟ-ਖਸੁੱਟ ਕਰਦਾ ਹੈ । ਸੱਚੇ ਸਿਰਜਣਹਾਰ ਦਾ ਨਾਮ ਵਿਸਾਰ ਕੇ ਉਹ ਹੋਰ ਹੀ ਕਰਤੂਤਾਂ ਕਰਦਾ ਰਹਿੰਦਾ ਹੈ ਅਤੇ ਇਸ ਤਰ੍ਹਾਂ ਆਪਣੀ ਚਤੁਰਾਈ ਵਿਚ ਹੀ ਉਲਝ ਕੇ ਰਹਿ ਜਾਂਦਾ ਹੈ :

*ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥*
*ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ ॥*
*(ਪੰਨਾ ੧੨੪੭)*

ਮਾਇਆ ਦਾ ਮੋਹ ਜੀਵ ਨੂੰ ਦੈਵੀ ਚੇਤਨਾ ਤੋਂ ਦੂਰ ਰੱਖਦਾ ਹੈ । ਉਹ ਇਸ ਦੁਨੀਆਂ ਨੂੰ ਹੀ ਅੰਤਮ ਸਚਾਈ ਜਾਣ ਆਪੇ ਵਿਚ ਗਲਤਾਨ, ਆਪਣੇ ਮੂਲ ਤੋਂ ਬੇਖ਼ਬਰ ਰਹਿੰਦਾ ਹੈ । ਗੁਰਬਾਣੀ ਇਸ ਅਵੱਸਥਾ ਦਾ ਨਕਸ਼ਾ ਇਉਂ ਚਿਤਰਦੀ ਹੈ :

*ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥*
*ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥*
*ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥*
*ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥*
*ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥*
*(ਪੰਨਾ ੭੫੧)*

ਉਹ ਦੇਖਣ ਨੂੰ ਚਿੱਟੇ ਬਸਤਰ ਪਹਿਨਦੇ ਹਨ, ਪਰੰਤੂ ਉਹਨਾਂ ਦੀਆਂ ਬਿਰਤੀਆਂ ਬਗਲਿਆਂ ਸਮਾਨ ਹਨ । ਉਹ ਦੇਖਣ ਨੂੰ ਹੀ ਇਨਸਾਨ ਲੱਗਦੇ ਹਨ, ਕੰਮ ਉਨ੍ਹਾਂ ਦੇ ਪਸ਼ੂਆਂ ਵਾਲੇ ਹੀ ਹੁੰਦੇ ਹਨ :

ਕਰਤੂਤ ਪਸੂ ਕੀ ਮਾਨਸ ਜਾਤੁ ॥

ਅਜਿਹੀ ਮਨੋਬਿਰਤੀ ਵਾਲਾ ਆਦਮੀ ਰੱਬ ਤੋਂ ਨਹੀਂ ਡਰਦਾ, ਲੋਕਾਂ ਤੋਂ ਡਰਦਾ ਹੈ । ਪਾਪ ਕਰਦੇ ਫੜੇ ਜਾਣ ਦਾ ਡਰ ਰਹਿੰਦਾ ਹੈ । ਪੁਲਸ ਦਾ ਡਰ ਰਹਿੰਦਾ ਹੈ। ਉਸ ਨੂੰ ਪਤਾ ਹੁੰਦਾ ਹੈ ਕਿ ਅਜਿਹੇ ਕੰਮ ਸਮਾਜ ਵਿਚ ਵਿਵਰਜਤ ਹਨ, ਪਰ ਉਹ ਸਮਝਦਾ ਹੈ ਕਿ ਉਹ ਆਪਣੀ ਚਲਾਕੀ ਅਤੇ ਅਸਰ-ਰਸੂਖ ਨਾਲ ਇਨ੍ਹਾਂ ਦੀ ਸਜ਼ਾ ਦਾ ਭਾਗੀ ਬਣਨ ਤੋਂ ਬਚ ਸਕੇਗਾ । ਇਸ ਲਈ ਉਸ ਦਾ ਇਹ ਸਿਲਸਲਾ ਜਾਰੀ ਰਹਿੰਦਾ ਹੈ :

*ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥*
*ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥*
*(ਪੰਨਾ ੪੭੧)*

ਅਥਵਾ

*ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ ॥*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥ (ਪੰਨਾ ੭੯੦)*

ਬੇਸ਼ੱਕ ਪਾਪੀ ਪਾਪ ਕਮਾਉਣ ਤੋਂ ਬਾਜ਼ ਨਹੀਂ ਆਉਂਦਾ, ਪਰੰਤੂ ਹਰ ਵੇਲੇ ਫੜੇ ਜਾਣ ਦਾ ਡਰ ਅਤੇ ਤੌਖਲਾ ਉਸ ਨੂੰ ਕਈ ਮਾਨਸਿਕ ਰੋਗਾਂ ਦਾ ਸ਼ਿਕਾਰ ਬਣਾ ਦਿੰਦਾ ਹੈ। ਝੂਠ ਦੇ ਪੈਰ ਨਹੀਂ ਹੁੰਦੇ ਅਤੇ ਚੋਰ ਦੀ ਦਾੜ੍ਹੀ ਦਾ ਤਿਨਕਾ ਹੀ ਉਸ ਨੂੰ ਹਰ ਵਕਤ ਪ੍ਰੇਸ਼ਾਨ ਕਰਦਾ ਰਹਿੰਦਾ ਹੈ। ਬੁਰੇ ਕੰਮਾਂ ਦਾ ਨਤੀਜਾ ਹਮੇਸ਼ਾ ਬੁਰਾ ਹੀ ਹੁੰਦਾ ਹੈ। ਜਿਨ੍ਹਾਂ ਖ਼ਾਤਰ ਪਾਪ ਕੀਤਾ ਹੈ, ਉਹ ਵੀ ਸਾਥ ਛੱਡ ਜਾਂਦੇ ਹਨ। ਗੁਰਬਾਣੀ ਚਿਤਾਵਨੀ ਦਿੰਦੀ ਹੈ :

*ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥*
*ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥*
*ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥ (ਪੰਨਾ ੫੪੬)*

ਬਿਪਤਾ ਪਈ ਤੇ ਸਾਰੇ ਹੀ ਸਾਥ ਛੱਡ ਜਾਂਦੇ ਹਨ। ਜੀਵ ਉਸ ਪਰਿਵਾਰ ਦੀ ਖ਼ਾਤਰ ਠੱਗੀਆਂ ਮਾਰਦਾ ਹੈ, ਜਿਸ ਬਾਰੇ ਗੁਰਬਾਣੀ ਦਾ ਫ਼ਰਮਾਣ ਹੈ :

*ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥*
*ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥ (ਪੰਨਾ ੫੫੬)*

ਜਦ ਪਾਪੀ ਜੀਵ ਨੂੰ ਅੱਗਾ ਨੇੜੇ ਦਿੱਸਣ ਲੱਗਦਾ ਹੈ ਤਾਂ ਉਹ ਹੋਰ ਘਬਰਾਉਂਦਾ ਹੈ। ਨਾ ਇੱਥੇ ਕੋਈ ਸੰਭਾਲਦਾ ਹੈ, ਨਾ ਅੱਗੇ ਕੋਈ ਢੋਈ ਮਿਲਦੀ ਹੈ :

*ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ ॥ (ਪੰਨਾ ੯੩੪)*

ਅੰਤ ਜਦ ਧਰਮਰਾਜ ਦੀ ਕਚਹਿਰੀ ਵਿਚ ਪੇਸ਼ ਹੋਣਾ ਪੈਂਦਾ ਹੈ ਤਾਂ ਇਹ ਕੁਟੰਬ ਜੋ ਦਿਸਦਾ ਹੈ ਨਾਲ ਨਹੀਂ ਜਾਂਦਾ, ਸਗੋਂ ਸਾਰਾ ਟੱਬਰ ਹੀ ਘਰੋਂ ਤੋਰਨ ਲਈ ਕਾਹਲਾ ਪੈ ਜਾਂਦਾ ਹੈ। ਔਗੁਣਹਾਰੇ ਨੂੰ ਅੱਗੇ ਕੋਈ ਠਉਰ ਨਹੀਂ ਮਿਲਦੀ :

*ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ॥ (ਪੰਨਾ ੫੮੧)*

ਬਲਕਿ ਪਾਪ ਕਰਨ ਵਾਲਿਆਂ ਦਾ ਇਹ ਹਾਲ ਹੁੰਦਾ ਹੈ :

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥*
*(ਮਹਲਾ ੫, ਪੰਨਾ ੧੪੨੫)*

ਗੁਰਬਾਣੀ ਜੀਵ ਦੇ ਇਸ ਡਰ ਨੂੰ ਦੂਰ ਕਰਨ ਦਾ ਰਾਹ ਦੱਸਦੀ ਹੈ। ਦੁਨੀਆਂ ਦੀਆਂ ਚਤੁਰਾਈਆਂ ਉਸ ਦਾ ਸਾਥ ਨਹੀਂ ਦੇ ਸਕਦੀਆਂ, ਸਗੋਂ :

*ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥ (ਪੰਨਾ ੨੬੫)*

ਕੇਵਲ ਸੱਚਾਈ ਦੇ ਰਸਤੇ ਤੁਰ ਕੇ ਹੀ ਪਾਪਾਂ ਤੋਂ ਬਚਿਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

*ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥*

*ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥ (ਪੰਨਾ ੧੪੧੦)*

ਜਿਸ ਤਰ੍ਹਾਂ ਗਿੱਦੜਾਂ ਬਘਿਆੜਾਂ ਦਾ ਡਰ ਸ਼ੇਰ ਦੀ ਸ਼ਰਣ ਜਾਣ ਨਾਲ ਦੂਰ ਹੋ ਜਾਂਦਾ ਹੈ, ਇਸ ਤਰ੍ਹਾਂ ਰੱਬ ਦੇ ਭੈ ਵਿਚ ਰਹਿਣ ਨਾਲ ਛੋਟੇ-ਛੋਟੇ ਡਰਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ :

*ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥ (ਗਉੜੀ ਮਹਲਾ ੧, ਪੰਨਾ ੧੫੧)*
*ਕਹਿ ਨਾਮਦੇਉ ਹਮ ਨਰਹਰਿ ਧਿਆਵਹਿ ਰਾਮ ਅਭੈ ਪਦ ਦਾਤਾ ॥*

ਕਬੀਰ ਜੀ ਦਾ ਵੀ ਫ਼ਰਮਾਨ ਹੈ :

*ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥*
*ਭਉ ਭਜਿ ਜਾਇ ਅਭੈ ਹੋਇ ਰਹੀਐ ॥ (ਪੰਨਾ ੩੨੫)*

ਗੁਰਬਾਣੀ ਗੁਰੂ ਰੂਪ ਹੈ, ਪਤਿਤ ਪਾਵਨ ਹੈ। ਪਾਪੀ ਦੀ ਮੈਲ ਧੋ ਕੇ ਉਸ ਨੂੰ ਨਿਰਮਲ ਕਰ ਦਿੰਦੀ ਹੈ। ਨਿਰਮਲ ਰੂਹ ਰੱਬ ਦੀ ਜਾਤ ਹੈ। ਇਸ ਲਈ ਇਸ ਨੂੰ ਕਿਸੇ ਦਾ ਡਰ ਭੈ ਨਹੀਂ ਰਹਿੰਦਾ। ਇਹ ਪਾਪ ਹੀ ਹਨ, ਜੋ ਜੀਵ ਨੂੰ ਡਰਾਉਂਦੇ ਹਨ। ਜਦ ਉਹ ਪਾਪਾਂ ਦਾ ਤਿਆਗ ਕਰ ਦਿੰਦਾ ਹੈ ਤਾਂ ਉਸ ਦੇ ਰੋਗ-ਸੋਗ ਮੁੱਕ ਜਾਂਦੇ ਹਨ।

*ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥*
*(ਪੰਨਾ ੬੩੫)*

✲ ✲ ✲

# ਮਾਇਆ ਹੋਈ ਨਾਗਨੀ

ਮਾਇਆ-ਰਹਿਤ ਸੰਸਾਰ ਦੀ ਕਲਪਨਾ ਕਰਨੀ ਹੀ ਅਸੰਭਵ ਜਾਪਦੀ ਹੈ। ਇਹ ਸੰਸਾਰ ਸਾਰਾ ਮਾਇਆ ਦਾ ਹੀ ਪਸਾਰਾ ਹੈ। ਮਾਇਆ ਬਿਨਾਂ ਦੁਨੀਆਂ ਦਾ ਕੋਈ ਕਾਰ-ਵਿਹਾਰ ਸਿੱਧ ਨਹੀਂ ਹੁੰਦਾ। ਮਾਇਆ ਨਾਲ ਹੀ ਦੁਨੀਆਂ ਵਿਚ ਸਤਿਕਾਰ ਮਿਲਦਾ ਹੈ ਪਰਸੂ ਪਰਸਾ ਪਰਸ ਰਾਮ ਦੇ ਰੁਤਬੇ ਮਾਇਆ 'ਤੇ ਹੀ ਅਧਾਰਿਤ ਹਨ। ਗੋਰਖ ਬਾਣੀ ਵੀ ਇਸ ਕਥਨ ਦੀ ਪੁਸ਼ਟੀ ਕਰਦੀ ਹੈ :

*ਮਾਇਆ ਜੋਰ ਕਹਾਵੇ ਠਾਕਰ।*
*ਮਾਇਆ ਗਏ ਕਹਾਵੇ ਚਾਕਰ।*

ਫਿਰ ਗੁਰਬਾਣੀ ਵਿਚ ਇਸ ਨੂੰ ਨਾਗਣੀ ਕਿਉਂ ਕਿਹਾ ਗਿਆ ਹੈ.? ਇਹ ਪ੍ਰਸ਼ਨ ਦੀਰਘ ਵੀਚਾਰ ਦੀ ਮੰਗ ਕਰਦਾ ਹੈ।

ਜੀਵ-ਆਤਮਾ ਪ੍ਰਮਾਤਮਾ ਦਾ ਹੀ ਰੂਪ ਹੈ, ਪ੍ਰੰਤੂ ਇਹ ਜੀਵ ਹਉਮੈ ਵੱਸ ਹੋ ਕੇ ਸਰੀਰ ਧਾਰਨ ਕਰਦਾ ਹੈ।

ਮਾਇਆ ਤ੍ਰੈ-ਗੁਣੀ ਹੈ। ਸਰੀਰ ਵਿਚ ਵੀ ਤਿੰਨ ਗੁਣ ਹਨ :

*ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥ (ਪ੍ਰਭਾਤੀ ਮਹਲਾ ੧, ਪੰਨਾ ੧੩੪੩)*

ਦਰਅਸਲ ਸਾਰਾ ਸੰਸਾਰ ਹੀ ਤਿੰਨਾਂ ਗੁਣਾਂ ਵਿਚ ਖੇਲਦਾ ਹੈ :

*ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥ (ਪੰਨਾ ੧੦੬੬)*

ਅਥਵਾ

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ (ਪੰਨਾ ੭)*

ਇਹ ਮਾਇਆ ਪ੍ਰਮਾਤਮਾ ਨੇ ਆਪ ਹੀ ਪੈਦਾ ਕੀਤੀ ਹੈ ਅਤੇ ਇਹ ਅਨੇਕ ਰੂਪਾਂ ਵਿਚ ਪ੍ਰਗਟ ਹੁੰਦੀ ਹੈ :

*ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ (ਪੰਨਾ ੫੩੭)*

ਸੁਖਮਨੀ ਸਾਹਿਬ ਵਿਚ ਵੀ ਗੁਰੂ ਜੀ ਫ਼ਰਮਾਉਂਦੇ ਹਨ :

*ਅਨਿਕ ਭਾਤਿ ਮਾਇਆ ਕੇ ਹੇਤ ॥ (ਪੰਨਾ ੨੬੮)*

ਮਾਇਆ ਗੁਜ਼ਰਾਨ ਵਾਸਤੇ ਧਰਮ ਦੀ ਕਿਰਤ ਕਰ ਕੇ ਕਮਾਉਣੀ ਸਕਾਰਥ ਹੈ ਪ੍ਰੰਤੂ ਜਦ ਇਸ ਨੂੰ ਜੀਵਨ ਦਾ ਮਨੋਰਥ ਬਣਾ ਲਿਆ ਜਾਵੇ ਤਾਂ ਇਹ ਦੁੱਖਾਂ ਦਾ ਕਾਰਣ ਬਣ ਬਹਿੰਦੀ ਹੈ। ਇਸੇ ਪ੍ਰਥਾਇ ਗੁਰੂ ਜੀ ਦਾ ਕਥਨ ਹੈ :

*ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥*
*ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥ (ਪੰਨਾ ੫੧੦)*

ਪਹਿਲੇ ਤਾਂ ਸਰੀਰ ਆਪ ਹੀ ਮਾਇਆ ਹੈ, ਫਿਰ ਇਸ 'ਤੇ ਲਾਲਚ ਦੀ ਪਾਹ ਚੜ੍ਹ ਜਾਂਦੀ ਹੈ ਅਤੇ ਜੀਵ ਦੀ ਉਹ ਹਾਲਤ ਹੋ ਜਾਂਦੀ ਹੈ ਕਿ ਇਕ ਕਮਲੀ ਦੂਜੀ ਪੈ ਗਈ ਸਿਵਿਆਂ ਦੇ ਰਾਹ। ਮਾਇਆ ਸੱਪਣੀ ਦਾ ਰੂਪ ਧਾਰ ਕੇ ਜੀਵ ਨੂੰ ਛਲਦੀ ਹੈ। ਮਾਣਸ ਤਾਂ ਕੀ ਵੱਡੇ-ਵੱਡੇ ਦੇਵਤੇ ਇਸ ਦੇ ਜਾਲ ਵਿਚ ਫਸ ਜਾਂਦੇ ਹਨ। ਕਬੀਰ ਜੀ ਫ਼ੁਰਮਾਉਂਦੇ ਹਨ :

*ਸਰਪਨੀ ਤੇ ਊਪਰਿ ਨਹੀ ਬਲੀਆ ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥* *(ਪੰਨਾ ੪੮੦)*

ਸੱਚ ਤਾਂ ਇਹ ਹੈ ਕਿ ਇਸ ਮਾਇਆ ਨੇ ਸਗਲੇ ਬ੍ਰਹਿਮੰਡ ਨੂੰ ਆਪਣੀ ਲਪੇਟ ਵਿਚ ਲਿਆ ਹੋਇਆ ਹੈ :

*ਜਲ ਮਹਿ ਮੀਨ ਮਾਇਆ ਕੇ ਬੇਧੇ ॥*
*ਦੀਪਕ ਪਤੰਗ ਮਾਇਆ ਕੇ ਛੇਦੇ ॥*
*ਕਾਮ ਮਾਇਆ ਕੁੰਚਰ ਕਉ ਬਿਆਪੈ ॥*
*ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥੧੫॥*
*ਮਾਇਆ ਐਸੀ ਮੋਹਨੀ ਭਾਈ ॥*
*ਜੇਤੇ ਜੀਅ ਤੇਤੇ ਡਹਕਾਈ ॥* *(ਪੰਨਾ ੧੧੬੦)*

ਅਤੇ ਮਾਇਆ ਵੰਨ-ਸੁਵੰਨੇ ਰੂਪ ਧਾਰ ਕੇ ਲੋਕਾਂ ਨੂੰ ਖ਼ੁਆਰ ਕਰਦੀ ਹੈ। ਪਾਤਸ਼ਾਹ ਲਿਖਦੇ ਹਨ :

*ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥*
*ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥*
*(ਪੰਨਾ ੯੧੮)*

ਮਾਇਆ ਦੀਆਂ ਕਰਤੂਤਾਂ ਵੀ ਹੈਰਾਨ ਕਰ ਦੇਣ ਵਾਲੀਆਂ ਹਨ :

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥*
*(ਪੰਨਾ ੬੪੩)*

ਮਾਇਆ ਆਪਣੀ ਕਰਾਮਾਤ ਨਾਲ ਸਭ ਜੱਗ ਪਿੱਛੇ ਲਾਈ ਫਿਰਦੀ ਹੈ :

*ਪਹਿਲਾ ਪੂਤੁ ਪਿਛੈਰੀ ਮਾਈ ॥*
*ਗੁਰੁ ਲਾਗੋ ਚੇਲੇ ਕੀ ਪਾਈ ॥* *(ਪੰਨਾ ੪੮੧)*

ਅਤੇ ਜੀਵ ਦੀ ਇਹ ਹਾਲਤ ਹੋ ਜਾਂਦੀ ਹੈ :

*ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥*
*ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥* *(ਪੰਨਾ ੨੧੯)*

ਸੋਨਾ ਚਾਂਦੀ 'ਚ ਲੁਭਾਇਮਾਨ ਹੋਣਾ ਜੀਵ ਦੇ ਨੀਚ ਕਰਮਾਂ ਦੀ ਨਿਸ਼ਾਨੀ ਹੈ ਅਤੇ ਬਾਣੀ ਜੀਵਾਂ ਨੂੰ ਚਿਤਾਵਨੀ ਦਿੰਦੀ ਹੈ :

*ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ ॥*
*(ਪੰਨਾ ੧੩੦੮)*

ਪਰ ਇਸ ਦੇ ਬਾਵਜੂਦ :

*ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥ (ਪੰਨਾ ੧੪੨੬)*

ਅਤੇ ਮਾਇਆ ਪ੍ਰਤੀ ਜੀਵ ਦਾ ਪਿਆਰ ਇਸ ਨੂੰ ਹਾਸਲ ਕਰਨ ਨਾਲ ਵਧਦਾ ਹੈ, ਘਟਦਾ ਨਹੀਂ :

*ਸਹਸ ਖਟੇ ਲਖ ਕਉ ਉਠਿ ਧਾਵੈ ॥*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥ (ਪੰਨਾ ੨੭੮)*

ਅਤੇ *ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥ (ਪੰਨਾ ੨੬੪)*

ਬਲਕਿ *ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥ (ਪੰਨਾ ੪੩੯)*

ਚਿਤਾਵਨੀ ਦੇ ਬਾਵਜੂਦ ਵੀ :

*ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥ (ਪੰਨਾ ੧੪੨੭)*

ਗੁਰੂ ਜੀ ਹੋਕਾ ਦਿੰਦੇ ਹਨ :

*ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥ (ਪੰਨਾ ੪੧੯)*

ਪ੍ਰੰਤੂ ਹਾਲਤ ਇਹ ਹੈ :

*ਮਾਇਆਧਾਰੀ ਅਤਿ ਅੰਨਾ ਬੋਲਾ ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥ (ਪੰਨਾ ੩੧੩)*

ਅਤੇ ਜੀਵ ਦਾ ਇਹ ਹਾਲ ਹੁੰਦਾ ਹੈ :

*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ (ਪੰਨਾ ੧੨)*

ਅਤੇ ਜੋ ਮਰਨ ਵੇਲੇ ਵੀ ਮਾਇਆ ਵਿਚ ਸੁਰਤ ਰੱਖਦਾ ਹੈ ਭਗਤ ਤ੍ਰਿਲੋਚਨ ਜੀ ਕਹਿੰਦੇ ਹਨ ਕਿ ਉਹ ਸਰਪ ਜੋਨ ਵਿਚ ਪ੍ਰਵੇਸ਼ ਕਰਦਾ ਹੈ :

*ਅੰਤਿ ਕਾਲਿ ਜੋ ਲਛਮੀ ਸਿਮਰੈ*
*ਐਸੀ ਚਿੰਤਾ ਮਹਿ ਜੇ ਮਰੈ ॥*
*ਸਰਪ ਜੋਨਿ ਵਲਿ ਵਲਿ ਅਉਤਰੈ ॥ (ਪੰਨਾ ੫੨੬)*

ਗੁਰਬਾਣੀ ਅਨੁਸਾਰ ਮਾਇਆ ਨਾਮੁ ਗਰਭ ਜੋਨਿ ਕਾ ਹੈ ਅਤੇ :

*ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥*
*ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥ (ਪੰਨਾ ੯੨੧)*

ਲਿਵ ਕਾਰਨ ਬੱਚਾ ਜਨਮ ਵੇਲੇ ਰੋਂਦਾ ਹੈ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :

*ਰੋਵੈ ਰਤਨੁ ਗਵਾਇ ਕੈ ਮਾਇਆ ਮੋਹੁ ਅਨੇਰੁ ਗੁਬਾਰਾ ।*
*ਓਹੁ ਰੋਵੈ ਦੁਖ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ। (ਵਾਰ ੩੭/੭)*

ਮੋਹ ਮਾਇਆ ਸੰਗ ਰੱਤਾ ਪਰਿਵਾਰ ਖ਼ੁਸ਼ੀਆਂ ਮਨਾਉਂਦਾ ਹੈ, ਭੰਗੜਾ ਪਾਉਂਦਾ ਹੈ ਪ੍ਰੰਤੂ ਨਵੇਂ ਜੀਵ ਦੀ ਭਾਈ ਸਾਹਿਬ ਅਨੁਸਾਰ ਇਹ ਅਵੱਸਥਾ ਹੁੰਦੀ ਹੈ :

*ਮਹਾਂ ਜਾਲ ਫਾਥਾ ਵੇਚਾਰਾ ॥੭॥ (ਵਾਰ ੩੭)*

ਪ੍ਰੰਤੂ ਗੁਰੂ ਐਸਾ ਸੁੱਘੜ ਵੈਦ ਹੈ ਜੋ ਕੇਵਲ ਮਰਜ਼ ਹੀ ਨਹੀਂ ਦੱਸਦਾ, ਸਗੋਂ ਇਸ ਦਾ ਇਲਾਜ ਵੀ ਦੱਸਦਾ ਹੈ। ਗੁਰੂ ਜੀ ਮਾਇਆ ਸਬੰਧੀ ਨਿਰਣਾ ਕਰਦੇ ਹਨ :

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ (ਪੰਨਾ ੪੧੭)*

ਅਤੇ ਇਸੇ ਲਈ ਜਗਿਆਸੂ ਨੂੰ ਪ੍ਰੇਰਣਾ ਦਿੰਦੇ ਹਨ :

*ਸੁਣਿ ਸੁਣਿ ਸਿਖ ਹਮਾਰੀ ॥*
*ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥ (ਪੰਨਾ ੧੫੪)*

ਮਾਇਆ ਦਾ ਛਲ ਤ੍ਰਿਣ ਦੀ ਅਗਨਿ ਅਤੇ ਮੇਘ ਦੀ ਛਾਇਆ ਦੀ ਨਿਆਈਂ ਹੈ। ਗੋਬਿੰਦ ਦੇ ਭਜਨ ਬਿਨ ਮਾਇਆ ਹੜ੍ਹ ਦੇ ਜਲ ਦੀ ਤਰ੍ਹਾਂ ਜੀਵ ਨੂੰ ਰੋੜ੍ਹ ਕੇ ਲੈ ਜਾਂਦੀ ਹੈ। ਮਾਇਆ ਮੋਹ ਦੇ ਹਨੇਰੇ ਵਿਚ ਗੁਰਬਾਣੀ ਚਾਨਣ-ਮੁਨਾਰੇ ਦਾ ਕੰਮ ਕਰਦੀ ਹੈ ਅਤੇ ਜੀਵ ਗੁਰਬਾਣੀ ਦਾ ਆਸਰਾ ਲੈ ਕੇ ਮਾਇਆ ਨਾਗਨੀ ਦੇ ਡੰਗ ਤੋਂ ਬਚ ਸਕਦਾ ਹੈ :

*ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥*
*(ਪੰਨਾ ੬੯੭)*

ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ :

*ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥*
*(ਪੰਨਾ ੬੯੩)*

ਗੁਰੂ ਤੇਗ਼ ਬਹਾਦਰ ਜੀ ਪ੍ਰੇਰਣਾ ਦਿੰਦੇ ਹਨ :

*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥ (ਪੰਨਾ ੧੩੫੨)*

ਅਤੇ ਜੋ ਜੀਵ ਹਰੀ ਨਾਮ ਦਾ ਧਨ ਪੱਲੇ ਬੰਨ੍ਹ ਲੈਂਦੇ ਹਨ ਉਹਨਾਂ ਦੀ :

*ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥*
*(ਪੰਨਾ ੧੧੮੬)*

ਗੁਰਬਾਣੀ ਇਹ ਵਿਸ਼ਵਾਸ ਦ੍ਰਿੜ੍ਹ ਕਰਵਾਉਂਦੀ ਹੈ ਕਿ ਮਾਇਆ ਦਾ ਰੰਗ ਕੁਸੰਭੜਾ ਹੈ। ਥੋੜ੍ਹੇ ਦਿਨ ਰਹਿਣ ਵਾਲਾ ਹੈ। ਸਦਾ ਰਹਿਣ ਵਾਲੀਆਂ ਵਸਤਾਂ ਨਾਮ, ਸਾਧੂ ਤੇ ਗੋਬਿੰਦ ਹੀ ਹਨ ਅਤੇ ਨਾਮ ਦੀ ਸੋਭਾ ਹੀ ਸਥਿਰ ਹੈ :

*ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥*
*ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥*
*(ਪੰਨਾ ੪੨੯)*

ਸੱਚੇ ਸ਼ਬਦ ਦੇ ਲੜ ਲੱਗਣ ਨਾਲ ਮਾਇਆ ਦਾ ਮੋਹ ਉੱਠ ਜਾਂਦਾ ਹੈ ਅਤੇ ਜੋ ਜੀਵ ਗੁਰੂ-ਬਚਨਾਂ ਅਨੁਸਾਰ ਮਾਇਆ ਤੋਂ ਨਿਰਲੇਪ ਰਹਿੰਦੇ ਹਨ, ਉਹ ਮਾਇਆ 'ਚ ਵਿਚਰਦੇ ਹੋਏ ਵੀ ਇਸ ਦੇ ਭੈੜੇ ਪ੍ਰਭਾਵ ਤੋਂ ਬਚੇ ਰਹਿੰਦੇ ਹਨ। ਗੁਰਮੁਖ ਮਾਇਆ ਵਿਚ ਉਦਾਸੀ ਹੁੰਦਾ ਹੈ ਅਤੇ ਹਰਿ ਜਨ ਮਾਇਆ ਮਾਹਿ ਨਿਸਤਾਰੇ ਅਤੇ ਉਸ ਦੀ ਅਵੱਸਥਾ ਅੰਜਨ ਮਾਹਿ ਨਿਰੰਜਨ ਦੀ ਹੁੰਦੀ ਹੈ।

ਮਾਇਆ ਬਾਰੇ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

*ਐਸੀ ਇਸਤ੍ਰੀ ਇਕ ਰਾਮਿ ਉਪਾਈ ॥*
*ਉਨਿ ਸਭੁ ਜਗੁ ਖਾਇਆ, ਹਮ ਗੁਰਿ ਰਾਖੇ ਮੇਰੇ ਭਾਈ ॥ (ਪੰਨਾ ੩੯੪)*

ਕੇਵਲ ਸੰਤ ਹੀ ਇਸ ਨਕਟੀ ਨੂੰ ਨੱਥ ਪਾ ਸਕਦੇ ਹਨ :

*ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥*
*ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥ (ਪੰਨਾ ੪੭੬)*

ਗੁਰਮੁਖ ਗਰੜੂ ਬਣ ਕੇ ਇਸ ਨੂੰ ਚੰਗੀ ਤਰ੍ਹਾਂ ਮਸਲ ਦਿੰਦੇ ਹਨ ਅਤੇ ਇਹ ਸੰਤਾਂ ਦੀ ਚੇਰੀ ਬਣਨ ਲਈ ਤਰਲੋ-ਮੱਛੀ ਹੁੰਦੀ ਹੈ। ਮਾਇਆ ਉਹ ਛਾਇਆ ਹੈ, ਜੋ ਗੁਰਮੁਖਾਂ ਪਿੱਛੇ ਦੌੜਦੀ ਹੈ। ਮਨਮੁਖ ਮਾਇਆ ਪਿੱਛੇ ਦੌੜਦੇ ਹਨ :

*ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥*
*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥*
*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੮॥*
*ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥*
*ਕਹੁ ਨਾਨਕ ਆਪਨ ਤਰੈ, ਅਉਰਨ ਲੇਤ ਉਧਾਰ ॥੨੨॥ (ਪੰਨਾ ੧੪੨੭)*

ਲੋਭੀ ਮਾਇਆਧਾਰੀ ਜੀਵ ਕਰਮ, ਧਰਮ ਵੱਲੋਂ ਬੇਮੁੱਖ ਹੋ ਕੇ ਮਾਇਆ ਦੇ ਭਰਮ ਵਿਚ ਭੁੱਲਿਆ ਰਹਿੰਦਾ ਹੈ। ਕੇਵਲ ਸਤਿਗੁਰੂ ਹੀ ਜੀਵ ਨੂੰ ਅਜਿਹੀ ਨਿੱਘਰੀ ਅਵੱਸਥਾ ਵਿੱਚੋਂ ਕੱਢਣ ਦੇ ਸਮਰੱਥ ਹੈ। ਇਸੇ ਲਈ ਗੁਰੂ ਜੀ ਕਹਿੰਦੇ ਹਨ :

*ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ ॥*
*(ਸਾਰੰਗ ਮਹਲਾ ੫, ਪੰਨਾ ੧੨੧੮)*

* * *

# ਓੜਕਿ ਸਚਿ ਰਹੀ

ਰਾਮਕਲੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਇਹ ਫ਼ੁਰਮਾਨ ਹੈ :

*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥* (ਪੰਨਾ ੯੫੩)

ਸੱਚ ਸ਼ਬਦ ਸਤ ਦਾ ਹੀ ਪੰਜਾਬੀ ਰੂਪ ਹੈ। ਗੁਰਮਤਿ ਵਿਚ ਸੱਚ ਨੂੰ ਵਿਸ਼ੇਸ਼ ਦਰਜਾ ਪ੍ਰਾਪਤ ਹੈ। ਸੱਚ ਹੀ ਪ੍ਰਭੂ ਹੈ। ਇਹ ਪ੍ਰਭੂਸੱਤਾ ਹੈ :

*ਆਦਿ ਸਚੁ ਜੁਗਾਦਿ ਸਚੁ ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥* (ਪੰਨਾ ੧)

ਪ੍ਰਭੂ ਆਪ ਹੀ ਸਤ ਸਰੂਪ ਨਹੀਂ, ਉਸ ਦੀ ਕਿਰਤ ਵੀ ਸਤ ਹੈ ਅਤੇ ਸੱਚ ਹੀ ਸੰਸਾਰ ਦਾ ਮੂਲ ਹੈ :

*ਆਪਿ ਸਤਿ ਕੀਆ ਸਭੁ ਸਤਿ ॥*
*ਤਿਸੁ ਪ੍ਰਭ ਤੇ ਸਗਲੀ ਉਤਪਤਿ ॥* (ਪੰਨਾ ੨੯੪)

ਸੰਸਾਰ ਦੀ ਉਤਪਤੀ ਤੋਂ ਪਹਿਲਾਂ ਵੀ ਸੱਚ ਵਜੂਦ ਵਿਚ ਸੀ :

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥* (ਪੰਨਾ ੧੯)

ਗੁਰੂ ਨਾਨਕ ਪਾਤਸ਼ਾਹ ਸੱਚੇ ਪ੍ਰਭੂ ਦੀ ਸੱਚੀ ਕਿਰਤ ਬਾਰੇ ਵਿਸਮਾਦੀ ਵਰਣਨ ਕਰਦੇ ਹਨ :

*ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥*
*ਸਚੇ ਤੇਰੇ ਲੋਅ ਸਚੇ ਆਕਾਰ ॥*
*ਸਚੇ ਤੇਰੇ ਕਰਣੇ ਸਰਬ ਬੀਚਾਰ ॥* (ਪੰਨਾ ੪੬੩)

ਪ੍ਰਮਾਤਮਾ ਨੇ ਆਪਣੇ ਆਪ ਤੋਂ ਜਗਤ ਰਚਿਆ ਹੈ, ਇਸ ਵਿਚ ਹਰ ਥਾਂ ਬੈਠ ਕੇ ਜਗਤ-ਤਮਾਸ਼ਾ ਵੇਖ ਰਿਹਾ ਹੈ :

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥*

ਜੀਵ ਦੀ ਉਪਜ ਵੀ ਸਤ ਤੋਂ ਹੈ। ਸੱਚ ਦਾ ਮਿਲਾਪ ਹੀ ਉਸ ਦਾ ਜੀਵਨ ਲਖਸ਼ ਹੋਣਾ ਚਾਹੀਦਾ ਹੈ, ਪਰੰਤੂ ਜੀਵ ਦੁਨੀਆਂ ਦੀਆਂ ਵਡਿਆਈਆਂ ਵਿਚ ਰੁਚਿਤ ਹੋ ਕੇ ਗੁਰ ਉਪਦੇਸ਼ ਨੂੰ ਭੁੱਲ ਬਹਿੰਦਾ ਹੈ।

ਜਪੁ ਜੀ ਦੇ ਆਦਿ ਵਿਚ ਹੀ ਗੁਰੂ ਜੀ ਇਹ ਪ੍ਰਸ਼ਨ ਸਭ ਜੀਆਂ ਦੀ ਦ੍ਰਿਸ਼ਟੀ-ਗੋਚਰ ਕਰਦੇ ਹਨ :

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥* (ਪੰਨਾ ੧)

ਗੁਰੂ ਜੀ ਆਪ ਹੀ ਮਾਰਗ ਦਰਸ਼ਨ ਕਰਦੇ ਲਿਖਦੇ ਹਨ :

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥* (ਪੰਨਾ ੧)

ਅਕਾਲ ਪੁਰਖ ਦੇ ਹੁਕਮ ਵਿਚ ਤੁਰਨ ਨਾਲ ਜੀਵਨ ਦਾ ਪੰਧ ਸੁਹੇਲਾ ਹੋ ਨਿਬੜਦਾ ਹੈ :

*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥ (ਪੰਨਾ ੧੩੬)*

ਸੱਚ ਕਹਿਣਾ ਵੀ ਸੌਖਾ ਨਹੀਂ :

*ਆਖਣਿ ਅਉਖਾ ਸਾਚਾ ਨਾਉ ॥ (ਪੰਨਾ ੯)*

ਇਸ ਉੱਤੇ ਚੱਲਣਾ ਤਾਂ ਹੋਰ ਵੀ ਕਠਿਨ ਹੈ। ਇਸੇ ਲਈ ਪਾਤਿਸ਼ਾਹ ਫ਼ੁਰਮਾਉਂਦੇ ਹਨ :

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥*

ਗੁਰਬਾਣੀ ਅਨੁਸਾਰ ਦੁਨੀਆਂ ਦੀਆਂ ਵਡਿਆਈਆਂ ਦਾ ਮਾਣ ਕੂੜਾ ਹੈ। ਪ੍ਰਭੂ ਪਿਆਰ ਤੋਂ ਬਿਨਾਂ ਦੁਨੀਆਂ ਦੀਆਂ ਸਭ ਵਸਤਾਂ ਇਕ ਛਲਾਵਾ ਹੀ ਹਨ :

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥ (ਪੰਨਾ ੪੬੮)*

ਕੂੜ ਕਿਉਂਕਿ ਮਿੱਠਾ ਹੈ, ਇਸ ਵਿਚ ਸਾਰਾ ਸੰਸਾਰ ਲੁਭਾਇਮਾਨ ਹੋ ਰਿਹਾ ਹੈ। ਸੰਸਾਰੀ ਲੋਕ ਦਾਤਾਂ ਪਿੱਛੇ ਲੱਗ ਤੁਰਦੇ ਹਨ। ਇਸ ਤਰ੍ਹਾਂ ਉਹ ਸੱਚ ਤੇ ਝੂਠ ਦੀ ਪਹਿਚਾਣ ਕਰਨੀ ਵੀ ਭੁੱਲ ਜਾਂਦੇ ਹਨ। ਸੱਚ ਦਾ ਪ੍ਰਕਾਸ਼ਮਾਨ ਰੂਪ ਨਾਮ ਹੈ, ਜੋ ਸ਼ਬਦ ਰਾਹੀਂ ਪ੍ਰਗਟ ਹੁੰਦਾ ਹੈ। ਜੋ ਸ਼ਬਦ ਰਾਹੀਂ ਇਸ ਪਰਮ ਸੱਚ ਨਾਲ ਜੁੜੇ ਰਹਿੰਦੇ ਹਨ, ਉਹ ਸਥਿਰ ਹੋ ਜਾਂਦੇ ਹਨ। ਗੁਰਵਾਕ ਹੈ :

*ਥਿਰੁ ਨਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥ (ਪੰਨਾ ੯੩੪)*

ਗੁਰੂ ਨਾਨਕ ਦੇਵ ਜੀ ਗਉੜੀ ਰਾਗ ਵਿਚ ਫ਼ੁਰਮਾਉਂਦੇ ਹਨ :

*ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥*
*ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥ (ਪੰਨਾ ੨੪੩)*

ਦੁਨੀਆਂ ਦੀ ਧਨ-ਦੌਲਤ ਬਿਨਸਣਹਾਰ ਹੈ :

*ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥*
*ਨਾਨਕ ਸਚੁ ਖਰਾ ਸਾਲਾਹਿ, ਪਤਿ ਸਿਉ ਜਾਈਐ ॥ (ਪੰਨਾ ੧੪੪)*

ਗੁਰਬਾਣੀ ਅਨੁਸਾਰ ਜ਼ਾਤ, ਵਰਣ ਜਾਂ ਨਸਲ ਕਰ ਕੇ ਮਨੁੱਖਾਂ ਵਿਚ ਕੋਈ ਭਿੰਨ ਭੇਦ ਨਹੀਂ, ਜੇ ਭੇਦ ਹੈ ਤਾਂ ਉਨ੍ਹਾਂ ਦੇ ਕਰਮਾਂ ਕਰ ਕੇ ਹੈ। ਆਪਣੇ ਨੇਕ ਜਾਂ ਬੁਰੇ ਕੰਮਾਂ ਕਰ ਕੇ ਮਨੁੱਖ ਗੁਰਮੁਖਾਂ ਅਤੇ ਮਨਮੁਖਾਂ ਵਿਚ ਵੰਡੇ ਜਾਂਦੇ ਹਨ। ਉਹ ਅੱਗੋਂ ਆਪੋ ਆਪਣੀ ਵਿਚਾਰਧਾਰਾ ਕਾਰਨ ਸਿੱਧੇ ਜਾਂ ਪੁੱਠੇ ਰਸਤੇ ਪੈ ਜਾਂਦੇ ਹਨ। ਗੁਰਮੁਖ ਗੁਰੂ ਦਾ ਹੁਕਮ ਮੰਨਦੇ ਹੋਏ ਸੱਚ ਦੀ ਤਲਾਸ਼ ਵਿਚ ਜੁੱਟੇ ਰਹਿੰਦੇ ਹਨ ਅਤੇ ਦੂਜੇ ਪਾਸੇ :

*ਮਨਮੁਖਿ ਭਰਮਿ ਭਵੈ ਬੇਬਾਣਿ ॥*
*ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥*
*ਸਬਦੁ ਨ ਚੀਨੈ ਲਵੈ ਕੁਬਾਣਿ ॥*
*ਨਾਨਕ ਸਾਚਿ ਰਤੇ ਸੁਖੁ ਜਾਣਿ ॥ (ਪੰਨਾ ੯੪੧)*

ਅਥਵਾ

*ਮਨਮੁਖਿ ਬਿਨਸੈ ਆਵੈ ਜਾਇ ॥*
*ਨਾਨਕ ਗੁਰਮੁਖਿ ਸਾਚਿ ਸਮਾਇ ॥* (ਪੰਨਾ ੯੩੯)

ਭਾਈ ਗੁਰਦਾਸ ਜੀ ਸੱਚ ਝੂਠ ਦਾ ਨਿਸਤਾਰਾ ਕਰਦੇ ਲਿਖਦੇ ਹਨ :

*ਕੂੜੁ ਸਚੁ ਸੀਹ ਬਕਰ ਖੇਲਾ ॥੧॥* (ਵਾਰ ੩੦)

ਆਮ ਕਹਾਵਤ ਹੈ—ਬੱਕਰੇ ਦੀ ਮਾਂ ਕਦ ਤੱਕ ਸੁੱਖਣਾ ਸੁੱਖੂ। ਕੂੜ ਵੀ ਬੱਕਰੇ ਵਾਂਗ ਕੁਝ ਦਿਨਾਂ ਦਾ ਪ੍ਰਾਹੁਣਾ ਹੁੰਦਾ ਹੈ। ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ :

*ਗੁਰਮੁਖਿ ਸਚੁ ਸੁਰੰਗੁ ਹੈ ਮੂਲੁ ਮਜੀਠ ਨ ਟਲੈ ਟਲੰਦਾ।*
*ਮਨਮੁਖੁ ਕੂੜੁ ਕੁਰੰਗ ਹੈ ਫੁਲ ਕੁਸੁੰਭੈ ਥਿਰ ਨ ਰਹੰਦਾ।...*
*ਸਾਹ ਚੋਰ ਸਚੁ ਕੂੜੁ ਹੈ ਸਾਹੁ ਸਵੈ ਚੋਰੁ ਫਿਰੈ ਭਵੰਦਾ।* (ਵਾਰ ੩੦/੬)
*ਸਚੁ ਸਤਾਣਾ ਸਰਦੂਲੁ ਕੂੜੁ ਜਿਵੈ ਹੀਣਾ ਹਰਣੋਟਾ।...*
*ਕੂੜੁ ਸਚੁ ਜਿਉਂ ਵਟੁ ਘੜੋਟਾ ॥* (ਵਾਰ ੩੦)

ਸੱਚ ਦੇ ਸਾਹਮਣੇ ਕੂੜ ਦੀ ਕੋਈ ਓਕਾਤ ਨਹੀਂ :

*ਸਚੁ ਸੁਇਨਾ ਕੂੜੁ ਕਚੁ ਹੈ ਕਚੁ ਨ ਕੰਚਨ ਮੁਲਿ ਮੁਲਾਵਾ।*
*ਸਚੁ ਭਾਰਾ ਕੂੜੁ ਹਉਲੜਾ ਪਵੈ ਨਾ ਰਤਕ ਰਤਨ ਭੁਲਾਵਾ।...*
*ਸਚੁ ਸਾਬਤੁ ਕੂੜਿ ਫਿਰਦਾ ਫਾਵਾ ॥੫॥* (ਵਾਰ੩੦)

| | |
|---|---|
| ਕੂੜ ਸੁੱਤਾ ਹੈ | ਸੱਚ ਜਾਗਦਾ ਹੈ |
| ਕੂੜ ਘੁਘੂ ਹੈ | ਸੱਚ ਸੂਰਜ ਦੇ ਪ੍ਰਕਾਸ਼ ਵਾਂਗ ਹੈ |
| ਕੂੜ ਕਪਟੀ ਹੈ | ਸੱਚ ਸੰਜੋਅ ਦੀ ਤਰ੍ਹਾਂ ਰਖਵਾਲਾ ਬਣਦਾ ਹੈ |
| ਕੂੜ ਰੋਗੀ ਹੈ | ਸੱਚ ਸਦਾ ਹੀ ਨਵਾਂ-ਨਿਰੋਆ ਹੈ |

ਸੱਚ ਤੇ ਕੂੜ ਦੀ ਲੜਾਈ ਨੂੰ ਭਾਈ ਗੁਰਦਾਸ ਜੀ ਕਿੰਨੇ ਸੁੰਦਰ ਸ਼ਬਦਾਂ ਰਾਹੀਂ ਬਿਆਨ ਕਰਦੇ ਹਨ :

*ਸਚੁ ਕੂੜ ਦੁਇ ਝਾਗੜੂ ਝਗੜਾ ਕਰਦਾ ਚਉਤੈ ਆਇਆ।*
*ਅਗੇ ਸਚਾ ਸਚਿ ਨਿਆਇ ਆਪ ਹਜੂਰਿ ਦੋਵੈ ਝਗੜਾਇਆ।...*
*ਸਚਿ ਜਿਤਾ ਕੂੜਿ ਹਾਰਿਆ ਕੂੜੁ ਕੂੜਾ ਕਰਿ ਸਹਰਿ ਫਿਰਾਇਆ।...*
*ਵਿਰਲਾ ਸਚੁ ਵਿਹਾਝਣ ਆਇਆ ॥੧੨॥* (ਵਾਰ ੩੦)

ਝੂਠ ਦੇ ਕਿਉਂਕਿ ਪੈਰ ਨਹੀਂ ਹੁੰਦੇ, ਇਸ ਲਈ ਉਹ ਸੱਚ ਅੱਗੇ ਟਿਕ ਨਹੀਂ ਸਕਦਾ :

*ਨਿਹਚਲੁ ਸਚੁ ਸੁਥਾਇ ਹੈ ਲਰਜੈ ਕੂੜੁ ਕੁਥਾਇ ਖੜੋਆ।*
*ਸਚਿ ਫੜਿ ਕੂੜੁ ਪਛਾੜਿਆ ਚਾਰਿ ਚਕ ਵੇਖਨ ਤ੍ਰੈ ਲੋਆ।...*
*ਸਚੁ ਸਚਾ ਕੂੜੁ ਕੂੜੁ ਵਿਖੋਆ ॥੧੦॥* (ਵਾਰ ੩੦)

ਸੱਚ ਸੂਰਬੀਰ ਵਰਿਆਮ ਹੈ। ਉਸ ਨੂੰ ਛੁਪਣ ਦੀ ਲੋੜ ਨਹੀਂ ਪੈਂਦੀ।
ਪੱਲੇ ਹੋਵੇ ਸੱਚ ਭਾਵੇਂ ਕੋਠੇ ਚੜ੍ਹ ਕੇ ਨੱਚ।

ਕੂੜ ਦੇ ਬੱਦਲ ਸੱਚ ਦੇ ਚੰਦਰਮਾ ਨੂੰ ਲਕੋ ਨਹੀਂ ਸਕਦੇ। ਗੁਰਮੁਖ ਕੂੜ ਦੀ ਦੁਨੀਆਂ ਵਿਚ ਰਹਿੰਦੇ ਵੀ ਇਸ ਦੇ ਪ੍ਰਭਾਵ ਥੱਲੇ ਨਹੀਂ ਆਉਂਦੇ :

*ਗੁਰਮੁਖਿ ਸਚੁ ਅਲਿਪਤੁ ਹੈ ਕੂੜਹੁ ਲੇਪੁ ਨ ਲਗੈ ਭਾਈ।*
*ਚੰਦਨ ਸਪੀਂ ਵੇੜਿਆ ਚੜ੍ਹੈ ਨ ਵਿਸੁ ਨ ਵਾਸੁ ਘਟਾਈ।*
*ਪਾਰਸੁ ਅੰਦਰਿ ਪਥਰਾਂ ਅਸਟ ਧਾਤੁ ਮਿਲਿ ਵਿਗੜਿ ਨ ਜਾਈ।*

*(ਵਾਰ ੩੦/੧੮)*

ਜਿਸ ਤਰ੍ਹਾਂ ਸਮੁੰਦਰ ਨੂੰ ਅੱਗ ਨਹੀਂ ਲੱਗ ਸਕਦੀ। ਸੁਮੇਰ ਪਰਬਤ ਨੂੰ ਹਵਾ ਨਹੀਂ ਹਿਲਾ ਸਕਦੀ, ਇਸੇ ਤਰ੍ਹਾਂ ਕੂੜ ਸੱਚ ਦਾ ਕੁਝ ਨਹੀਂ ਵਿਗਾੜ ਸਕਦਾ।

ਸੱਚ ਵਿਚ ਝੂਠ ਦੀ ਸਮਾਈ ਭੀ ਸੰਭਵ ਨਹੀਂ, ਜਿਸ ਤਰ੍ਹਾਂ ਭੋਜਨ ਵਿਚ ਮੱਖੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ। ਅੱਖ ਵਿਚ ਕੱਖ ਦਾ ਕਿਣ ਮਾਤਰ ਵੀ ਨਹੀਂ ਸਹਾਰਿਆ ਜਾਂਦਾ, ਇਸ ਤਰ੍ਹਾਂ ਸੱਚ ਅੰਦਰ ਕੂੜ ਦਾ ਰੰਚਕ ਮਾਤਰ ਵੀ ਦਖ਼ਲ ਨਹੀਂ ਮੰਨਿਆ ਜਾਂਦਾ।

ਕੂੜ ਸੱਚ ਦੇ ਨੇੜੇ ਵੀ ਨਹੀਂ ਢੁਕ ਸਕਦਾ :

*ਕੂੜੁ ਨ ਦਰਗਹ ਮੰਨੀਐ ਸਚੁ ਸੁਹਾਵਾ ਸਦਾ ਹਜੂਰੀ।...*
*ਹਸਤਿ ਚਾਲ ਹੈ ਸਚ ਦੀ ਕੂੜਿ ਕੁਢੰਗੀ ਚਾਲ ਭੇਡੂਰੀ। (ਵਾਰ ੩੦/੧੯)*
*ਦਰਗਹ ਸਚੁ ਕਬੂਲੁ ਹੈ ਕੂੜਹੁ ਦਰਗਹ ਮਿਲੈ ਸਜਾਏ।*
*ਜੋ ਬੀਜੈ ਸੋਈ ਫਲੁ ਖਾਏ ॥੨੦॥ (ਵਾਰ ੩੦)*

ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਲੇਖਾ ਦੇਣਾ ਪੈਂਦਾ ਹੈ :

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥

ਧਰਮਰਾਜ ਦੀ ਕਚਹਿਰੀ ਵਿਚ ਸਾਰਿਆਂ ਨੂੰ ਇਨਸਾਫ਼ ਮਿਲਦਾ ਹੈ :

*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥*
*ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥*
*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ ॥ (ਪੰਨਾ ੪੬੩)*

ਜੀਵ ਨੂੰ ਉਸ ਦੇ ਕੀਤੇ ਕਰਮਾਂ ਦਾ ਸਾਰਾ ਹਿਸਾਬ ਸਮਝਾ ਦਿੱਤਾ ਜਾਂਦਾ ਹੈ :

*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥...*
*ਮਨਿ ਅੰਧੈ ਜਨਮੁ ਗਵਾਇਆ ॥ (ਪੰਨਾ ੪੬੪)*
*ਖਰੇ ਖਜਾਨੈ ਪਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥ (ਪੰਨਾ ੧੪੩)*

ਗੁਰਬਾਣੀ ਅਨੁਸਾਰ

*ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥ (ਪੰਨਾ ੪੬੬)*

ਅਥਵਾ

*ਸਾਚ ਸਬਦ ਬਿਨੁ ਮੁਕਤਿ ਨ ਕੋਇ ॥ ਰਹਾਉ ॥ (ਪੰਨਾ ੯੩੮)*
*ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥ (ਪੰਨਾ ੯੪੬)*

ਸਤ ਪੁਰਖ ਨੇ ਸਾਰੀ ਸਤਿ ਦੀ ਖੇਡ ਚਲਾਈ ਹੈ :

*ਕਰਤੂਤਿ ਸਤਿ ਸਤਿ ਜਾ ਕੀ ਬਾਣੀ ॥*
*ਸਤਿ ਪੁਰਖ ਸਭ ਮਾਹਿ ਸਮਾਣੀ ॥* *(ਪੰਨਾ ੨੮੪)*

ਪਰ ਇਸ ਦੀ ਸੋਝੀ ਵਿਰਲੇ ਇਨਸਾਨਾਂ ਨੂੰ ਹੀ ਹੁੰਦੀ ਹੈ :

*ਸਚੁ ਸਚੁ ਸਚੁ ਸਭੁ ਕੀਨਾ ॥*
*ਕੋਟਿ ਮਧੇ ਕਿਨੈ ਬਿਰਲੈ ਚੀਨਾ ॥* *(ਪੰਨਾ ੨੭੯)*

ਜਿਸ ਤਰ੍ਹਾਂ ਜਗਤ ਦੀ ਉਤਪਤੀ ਸਤਿ ਤੋਂ ਹੋਈ ਹੈ। ਇਸ ਉਤਪਤੀ ਤੋਂ ਪਹਿਲਾਂ ਕੇਵਲ ਸੱਚ ਹੀ ਸੀ। ਇਸ ਜਗਤ ਦੀ ਸਮਾਪਤੀ ਉਪਰੰਤ ਵੀ ਕੇਵਲ ਸੱਚ ਹੀ ਰਹਿ ਜਾਵੇਗਾ। ਇਸ ਲਈ ਜੀਵ ਨੂੰ ਕੂੜ ਨਾਲੋਂ ਨੇਹੁੰ ਤੋੜ ਕੇ ਸੱਚ ਦਾ ਪੱਲਾ ਪਕੜਨਾ ਚਾਹੀਦਾ ਹੈ। ਸੱਚ ਇਤਨਾ ਮਹਾਨ ਹੈ :

*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥* *(ਪੰਨਾ ੪੬੮)*

ਅਥਵਾ

*ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥*
*ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥* *(ਪੰਨਾ ੧੪੪)*

ਸ਼ਬਦ ਕਿਉਂਕਿ ਸੱਚ ਦਾ ਪ੍ਰਗਟਾਅ ਹੈ ਇਸੇ ਲਈ ਉਪਦੇਸ਼ ਹੈ :

*ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥ (ਪੰਨਾ ੧੪੨੬)*

ਅਥਵਾ

*ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ॥*
*(ਪੰਨਾ ੯੫੨)*

*ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥*
*ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ ॥*
*(ਪੰਨਾ ੯੪੦)*

* * *

# ਰਾਮ

ਭਾਰਤੀ ਸੰਸਕ੍ਰਿਤੀ ਵਿਚ 'ਰਾਮ' ਸ਼ਾਇਦ ਸਭ ਤੋਂ ਵਧੇਰੇ ਪ੍ਰਚਲਤ ਸ਼ਬਦ ਹੈ। ਤਰੇਤੇ ਯੁੱਗ ਦੇ ਅਵਤਾਰ ਸ੍ਰੀ ਰਾਮ ਚੰਦਰ ਜੀ ਅਯੁੱਧਿਆ ਦੇ ਰਾਜੇ ਦਸਰਥ ਦੇ ਸਭ ਤੋਂ ਵੱਡੇ ਸਪੁੱਤਰ ਸਨ ਅਤੇ ਉਹਨਾਂ ਦੀ ਜੀਵਨ-ਲੀਲਾ ਨੇ ਹੀ ਭਾਰਤੀ ਸਾਹਿਤ ਦੇ ਚੋਟੀ ਦੇ ਮਹਾਂ ਕਾਵਿ ਰਾਮਾਇਣ ਨੂੰ ਜਨਮ ਦਿੱਤਾ। ਇਤਨਾ ਸਮਾਂ ਬੀਤ ਜਾਣ 'ਤੇ ਵੀ ਰਾਮਾਇਣ ਦੀ ਮਹੱਤਤਾ ਘਟੀ ਨਹੀਂ, ਸਗੋਂ ਜੁਗੋ-ਜੁਗ ਅਟੱਲ ਰਹੀ ਹੈ। ਇਹ ਭਾਰਤੀ ਸੰਸਕ੍ਰਿਤੀ ਦਾ ਅਟੁੱਟ ਤੇ ਅਨਮੋਲ ਹਿੱਸਾ ਬਣ ਚੁੱਕੀ ਹੈ। ਬਹੁਤੇ ਸ਼ਰਧਾਲੂ ਰਾਮ ਚੰਦਰ ਜੀ ਨੂੰ ਭਗਵਾਨ ਰਾਮ ਮੰਨ ਕੇ ਪੂਜਦੇ ਹਨ।

ਗੁਰਬਾਣੀ ਵਿਚ 'ਰਾਮ' ਨੂੰ ਕਈ ਰੂਪਾਂ ਵਿਚ ਚਿਤਰਿਆ ਗਿਆ ਹੈ। ਰਮਾਇਣ ਦੇ ਨਾਇਕ ਵਜੋਂ :

*ਰੋਵੈ ਰਾਮੁ ਨਿਕਾਲਾ ਭਇਆ ॥*
*ਸੀਤਾ ਲਖਮਣੁ ਵਿਛੁੜਿ ਗਇਆ ॥* *(ਪੰਨਾ ੯੫੩)*

ਅਤੇ *ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥ (ਪੰਨਾ ੧੪੨੯)*

ਗੁਰਬਾਣੀ ਵਿਚ ਰਾਮ ਨੂੰ ਮੂਰਖ ਰਾਵਣ ਦੇ ਮੁਕਾਬਲੇ ਇਕ ਨੇਕ ਅਤੇ ਸਤਿਕਾਰ-ਯੋਗ ਸ਼ਖ਼ਸੀਅਤ ਦੇ ਤੌਰ 'ਤੇ ਪੇਸ਼ ਕੀਤਾ ਗਿਆ ਹੈ। ਇਤਿਹਾਸਕ ਤੇ ਮਿਥਿਹਾਸਕ ਤੱਥਾਂ ਨੂੰ ਗੁਰਬਾਣੀ ਵਿਚ ਅਧਿਆਤਮਕ ਉਪਦੇਸ਼ ਲਈ ਮਾਧਿਅਮ ਦੇ ਤੌਰ 'ਤੇ ਵਰਤਿਆ ਗਿਆ ਹੈ।

ਇਤਿਹਾਸ ਮਿਥਿਹਾਸ ਤੋਂ ਉੱਪਰ ਉਠ ਕੇ ਗੁਰਬਾਣੀ ਵਿਚ ਰਾਮ ਨੂੰ ਰੱਬ ਦਾ ਦਰਜਾ ਪ੍ਰਾਪਤ ਹੈ। ਰਾਮ ਪ੍ਰਮਾਤਮਾ ਦਾ ਰੂਪ ਹੈ, ਹਰੀ ਹੈ, ਗੋਬਿੰਦ ਹੈ, ਵੈਦ ਹੈ, ਕਰਤਾ ਪੁਰਖ ਹੈ, ਖ਼ੁਦਾ ਹੈ, ਅੱਲਾਹ ਹੈ, ਗੁਸਾਈਂ ਹੈ ਅਤੇ ਉਪਰੋਕਤ ਨਾਵਾਂ ਵਾਲੇ ਸਭ ਗੁਣ ਰਾਮ ਵਿਚ ਮੌਜੂਦ ਹਨ।

ਰਾਮ ਸਰਬ ਵਿਆਪਕ ਹੈ। ਗੁਰਬਾਣੀ ਅਨੁਸਾਰ ਰੋਮ-ਰੋਮ ਵਿਚ ਰਮੀ ਸ਼ਕਤੀ ਦਾ ਨਾਂ ਰਾਮ ਹੈ ਅਤੇ ਇਹ ਹਰੀ ਵਾਂਗ ਹਰ ਵਸਤੂ ਵਿਚ ਹੀ ਨਹੀਂ, ਸਗੋਂ ਘਟ-ਘਟ ਵਿਚ ਵਿਦਮਾਨ ਹੈ :

*ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ ॥ (ਪੰਨਾ ੫੨੧)*

ਹੋਰ ਗੁਰਵਾਕ ਹੈ :

*ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥*
*ਨਿਕਟਿ ਵਸੈ ਨਾਹੀ ਹਰਿ ਦੂਰਿ ॥* *(ਪੰਨਾ ੧੬੫)*

ਅਥਵਾ

*ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥*
*(ਪੰਨਾ ੭੭੪)*

ਅੱਲਾਹ, ਖ਼ੁਦਾ ਅਤੇ ਗੁਸਾਈਂ ਰਾਮ ਦਾ ਹੀ ਸਰੂਪ ਹਨ :

*ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥*
*ਕੋਈ ਸੇਵੈ ਗੁਸਈਆ ਕੋਈ ਅਲਾਹਿ ॥ (ਪੰਨਾ ੮੮੫)*

ਭਗਤ ਰਵਿਦਾਸ ਜੀ ਰਾਮ ਨੂੰ ਗੋਬਿੰਦ ਦੇ ਰੂਪ ਵਿਚ ਵੇਖਦੇ ਹਨ :

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ ॥ (ਪੰਨਾ ੧੨੯੩)*

ਗੁਰਬਾਣੀ ਅਨੁਸਾਰ :

*ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥*
*ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥ (ਪੰਨਾ ੨੧੮)*

ਭਗਤ ਭੀਖਨ ਜੀ ਰਾਮ ਨੂੰ ਵੈਦ ਦੇ ਰੂਪ ਵਿਚ ਵੇਖਦੇ ਹਨ :

*ਰਾਮ ਰਾਇ ਹੋਹਿ ਬੈਦ ਬਨਵਾਰੀ ॥ (ਪੰਨਾ ੬੫੯)*

ਭਗਤ ਪੀਪਾ ਜੀ ਵੀ ਆਦਿ ਗ੍ਰੰਥ ਵਿਚ ਦਰਜ ਆਪਣੇ ਇਕਲੌਤੇ ਸ਼ਬਦ ਵਿਚ 'ਰਾਮ ਦੀ ਦੁਹਾਈ' ਦਿੰਦੇ ਹਨ ।

ਗੁਰੂ ਤੇਗ਼ ਬਹਾਦਰ ਜੀ ਰਾਮ ਨੂੰ ਕਰਤਾ ਪੁਰਖ ਦੇ ਰੂਪ ਵਿਚ ਵੇਖਦੇ ਹਨ । ਉਨ੍ਹਾਂ ਮੁਤਾਬਿਕ ਸਭ ਖੰਡ ਬ੍ਰਹਮੰਡ ਰਾਮ ਦਾ ਹੀ ਪਸਾਰਾ ਹਨ। ਆਪ ਬੁਲੰਦ ਆਵਾਜ਼ ਵਿਚ ਹੋਕਾ ਦਿੰਦੇ ਕਹਿੰਦੇ ਹਨ :

*ਸਾਧੋ ਰਚਨਾ ਰਾਮ ਬਨਾਈ ॥ (ਪੰਨਾ ੨੧੯)*

ਭਗਤ ਨਾਮਦੇਵ ਜੀ ਦਾ ਕਥਨ ਹੈ :

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ,*
*ਰਾਮ ਬਿਨਾ ਕੋ ਬੋਲੈ ਰੇ ॥ (ਪੰਨਾ ੯੮੮)*

ਰਾਮ ਕਿਉਂਕਿ ਪ੍ਰਮਾਤਮਾ ਦਾ ਹੀ ਦੂਜਾ ਨਾਂ ਹੈ, ਇਸ ਲਈ ਰਾਮ ਦਾ ਸੰਬੰਧ ਆਤਮਾ ਨਾਲ, ਆਤਮਾ-ਪ੍ਰਮਾਤਮਾ ਵਾਲਾ ਹੀ ਹੈ :

*ਆਤਮ ਰਾਮੁ ਰਾਮੁ ਹੈ ਆਤਮ,*
*ਹਰਿ ਪਾਈਐ ਸਬਦਿ ਵੀਚਾਰਾ ਹੇ ॥ (ਪੰਨਾ ੧੦੩੦)*

ਅਤੇ

*ਕਹੁ ਕਬੀਰ ਇਹੁ ਰਾਮ ਕੀ ਅੰਸੁ ॥*
*ਜਸ ਕਾਗਦ ਪਰ ਮਿਟੈ ਨਾ ਮੰਸੁ ॥ (ਪੰਨਾ ੮੭੧)*

ਰਾਮ ਹੀ ਸਤਿਗੁਰ ਹੈ, ਸੱਚਾ ਪਾਤਸ਼ਾਹ ਹੈ ਅਤੇ ਇਹ ਪਾਰਸ ਦੀ ਨਿਆਈਂ ਹੈ । ਰਾਮ ਨਾਮ ਵਰਗਾ ਹੋਰ ਕੋਈ ਧਨ ਨਹੀਂ :

*ਨਹੀ ਤੁਲਿ ਰਾਮ ਨਾਮ ਬੀਚਾਰ ॥ (ਪੰਨਾ ੨੬੫)*

ਅਤੇ

*ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ ਦੀਜੈ ॥*
*ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥*
*(ਪੰਨਾ ੧੩੨੩)*

ਰਾਮ ਨਾਮ ਦੇ ਧਨ ਨੂੰ ਗੁਰਬਾਣੀ ਵਿਚ 'ਸਾਬਤੁ ਪੂੰਜੀ ਰਾਸਿ' ਮੰਨਿਆ ਹੈ ਅਤੇ ਇਸ ਨੂੰ ਸਦਾ ਨਾਲ ਨਿਭਣ ਵਾਲਾ ਧਨ ਕਹਿ ਕੇ ਇਸ ਨੂੰ ਪ੍ਰਾਪਤ ਕਰਨ ਲਈ ਉਪਦੇਸ਼ ਦਿੱਤਾ ਗਿਆ ਹੈ :

*ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥*
*ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥ (ਪੰਨਾ ੭੦੪)*

ਰਾਮ ਨਾਮ ਇਕ ਅਜਿਹੀ ਵਸਤੂ ਹੈ ਜੋ ਕਿਸੇ ਵੀ ਕੀਮਤ 'ਤੇ ਤਜੀ ਨਹੀਂ ਜਾ ਸਕਦੀ :

*ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥*
*ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ ॥ (ਪੰਨਾ ੧੩੬੯)*

ਸੰਸਾਰਕ ਸੁੱਖ ਤੇ ਸਹੂਲਤਾਂ ਛਿਨ-ਭੰਗਰ ਹਨ ਅਤੇ ਇਹਨਾਂ ਨੂੰ ਜੀਵਨ ਦਾ ਮਨੋਰਥ ਨਹੀਂ ਬਣਾਇਆ ਜਾ ਸਕਦਾ ।

*ਊਚੇ ਮੰਦਰ ਸੁੰਦਰ ਨਾਰੀ ॥*
*ਰਾਮ ਨਾਮ ਬਿਨੁ ਬਾਜੀ ਹਾਰੀ ॥*

ਰਾਮ ਤੋਂ ਮੁੱਖ ਮੋੜਨ ਨਾਲ ਦੁੱਖ-ਕਲੇਸ਼ ਜੀਵ ਨੂੰ ਚੌਫੇਰਿਉਂ ਆ ਘੇਰਦੇ ਹਨ :

*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ (ਪੰਨਾ ੧੩੫)*

ਸੰਸਾਰ ਸੰਸਿਆਂ 'ਚ ਗਰੱਸਿਆਂ ਹੋਇਆ ਹੈ। ਦੁੱਖਾਂ ਦੀ ਦੁਨੀਆਂ 'ਚ ਹਰ ਜੀਵ ਸੁੱਖ ਲੋਚਦਾ ਹੈ ਅਤੇ ਗੁਰਬਾਣੀ ਢੰਗ ਦੱਸਦੀ ਹੈ :

*ਜਉ ਸੁਖ ਕੌ ਚਾਹੈ ਸਦਾ ਸਰਨਿ ਰਾਮ ਕੀ ਲੇਹ ॥*

ਕਲਯੁੱਗ ਵਿਚ ਤਾਂ ਖ਼ਾਸ ਕਰਕੇ ਨਾਮ ਦਾ ਹੀ ਆਸਰਾ ਹੈ, ਨਹੀਂ ਤਾਂ ਜੀਵ ਐਵੇਂ ਹੀ ਖੱਜਲ-ਖੁਆਰ ਹੁੰਦਾ ਰਹਿੰਦਾ ਹੈ :

*ਕਲਜੁਗ ਮਹਿ ਰਾਮ ਨਾਮੁ ਉਰ ਧਾਰੁ ॥*
*ਬਿਨੁ ਨਾਵੈ ਮਾਥੈ ਪਾਵੈ ਛਾਰੁ ॥ (ਪੰਨਾ ੧੧੨੯)*

ਇਥੇ ਹੀ ਬਸ ਨਹੀਂ, ਰਾਮ ਨਾਮ ਤੋਂ ਬਿਨਾਂ ਸੰਸਾਰ ਮੁਰਦਾ ਹੈ ਅਤੇ ਰਾਮ ਦਾ ਨਾਂ ਭੁੱਜਿਆਂ ਨੂੰ ਹਰੇ ਕਰਨ ਦੀ ਸਮੱਰਥਾ ਰੱਖਦਾ ਹੈ :

ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ
*ਜਿਤੁ ਰਾਮ ਨਾਮੁ ਨਹੀ ਵਸਿਆ ॥*
ਰਾਮ ਨਾਮੁ ਗੁਰਿ ਉਦਕੁ ਚੁਆਇਆ
*ਫਿਰਿ ਹਰਿਆ ਹੋਆ ਰਸਿਆ ॥ (ਪੰਨਾ ੧੧੯੧)*

ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

*ਸ੍ਰੀ ਰਾਮ ਨਾਮਾ ਉਚਰੁ ਮਨਾ ॥ (ਪੰਨਾ ੧੫੫)*

ਨਹੀਂ ਤਾਂ

*ਆਗੈ ਜਮ ਦਲੁ ਬਿਖਮੁ ਘਨਾ ॥* *(ਪੰਨਾ ੧੫੫)*

ਅਤੇ

*ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥*
*ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥* *(ਪੰਨਾ ੮੬੯)*

ਰਾਮ ਦਾ ਨਾਂ ਲੈਣ ਵਾਲੇ ਦੇ ਜਮਦੂਤ ਨੇੜੇ ਵੀ ਨਹੀਂ ਢੁੱਕ ਸਕਦੇ :

*ਅੰਤ ਕਾਲਿ ਜਮੁ ਜੋਹਿ ਨ ਸਾਕੈ,*
*ਹਰਿ ਬੋਲਹੁ ਰਾਮੁ ਪਿਆਰਾ ਹੇ ॥* *(ਪੰਨਾ ੧੦੩੦)*
*ਰਾਮ ਨਾਮੁ ਇਸੁ ਜੁਗ ਮਹਿ ਤੁਲਹਾ,*
*ਜਮਕਾਲੁ ਨੇੜਿ ਨ ਆਵੈ ॥*
*ਨਾਨਕ ਗੁਰਮੁਖਿ ਰਾਮੁ ਪਛਾਤਾ,*
*ਕਰਿ ਕਿਰਪਾ ਆਪਿ ਮਿਲਾਵੈ ॥*

ਗੁਰਬਾਣੀ ਮਨੁੱਖ ਨੂੰ ਆਪਣਾ ਹਲਤ-ਪਲਤ ਸੰਵਾਰਨ ਲਈ ਮਾਰਗ ਦਰਸ਼ਨ ਕਰਦੀ ਹੈ। ਅਜਿਹਾ ਤਦ ਹੀ ਸੰਭਵ ਹੈ ਜੇ ਜੀਵ ਰਾਮ ਨਾਲ ਪ੍ਰੀਤ ਕਰੇ :

*ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥...*
*ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥* *(ਪੰਨਾ ੬੩੧)*

ਅਥਵਾ *ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥*
*ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥* *(ਪੰਨਾ ੪੮)*

ਹੀਰੇ ਜੈਸਾ ਜਨਮ ਪ੍ਰਾਪਤ ਕਰਕੇ ਰਾਮ ਨਾਮ ਨਾ ਜੱਪਣਾ ਪੈਰੀਂ ਕੁਹਾੜਾ ਮਾਰਨ ਵਾਲੀ ਗੱਲ ਹੈ :

*ਦੁਲਭ ਦੇਹ ਪਾਈ ਵਡਭਾਗੀ ॥*
*ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥*
*ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥*
*ਨਾਮ ਬਿਹੂਨ ਜੀਵਨ ਕਉਨ ਕਾਮ ॥* *(ਪੰਨਾ ੧੮੮)*

ਜੀਵ ਨੂੰ ਇਥੇ ਆ ਕੇ ਕੀ ਕਰਨਾ ਚਾਹੀਦਾ ਹੈ :

*ਰਾਮ ਨਾਮ ਤਤੁ ਕਰਹੁ ਬੀਚਾਰੁ ॥*
*ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥...*
*ਹਲਤੁ ਪਲਤੁ ਦੁਇ ਲੇਹੁ ਸਵਾਰਿ ॥*
*ਰਾਮ ਨਾਮੁ ਅੰਤਰਿ ਉਰਿ ਧਾਰਿ॥* *(ਪੰਨਾ ੨੯੩)*

ਮਨੁੱਖ ਆਪਣੇ ਦੁੱਖਾਂ ਦਾ ਆਮ ਕਰਕੇ ਆਪ ਹੀ ਜ਼ਿੰਮੇਂਵਾਰ ਹੁੰਦਾ ਹੈ। ਗੁਰਬਾਣੀ ਪ੍ਰੇਰਨਾ ਦਿੰਦੀ ਹੈ :

*ਮੇਰੇ ਮਨ ਕਾਹੇ ਰੋਸੁ ਕਰੀਜੈ ॥*
*ਲਾਹਾ ਕਲਜੁਗਿ ਰਾਮ ਨਾਮੁ ਹੈ,*

*ਗੁਰਮਤਿ ਅਨਦਿਨੁ ਹਿਰਦੈ ਰਵੀਜੈ ॥* *(ਪੰਨਾ ੧੨੬੨)*

ਕਲਯੁੱਗ ਵਿਚ ਰਾਮ ਨਾਮ ਹੀ ਸਥਿਰ ਰਹਿਣ ਵਾਲੀ ਵਸਤੂ ਹੈ :

*ਜਪਿ ਮਨ ਰਾਮ ਨਾਮੁ ਪੜ੍ਹ ਸਾਰੁ ॥*
*ਰਾਮ ਨਾਮ ਬਿਨੁ ਥਿਰੁ ਨਹੀ ਕੋਈ,*
*ਹੋਰੁ ਨਿਹਫਲ ਸਭੁ ਬਿਸਥਾਰੁ ॥* *(ਪੰਨਾ ੭੨੦)*

ਇਸ ਲਈ :

*ਇਹੁ ਜੀਉ ਰਾਮ ਨਾਮ ਲਿਵ ਲਾਗੈ ॥*
*ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥੭॥* *(ਪੰਨਾ ੧੧੬੨)*

ਕਬੀਰ ਜੀ ਸਾਖੀ ਭਰਦੇ ਹਨ :

*ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥*
*ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥* *(ਪੰਨਾ ੩੨੯)*

ਕੇਵਲ ਉਪਰਲੇ ਮਨ ਨਾਲ ਰਾਮ ਕਹਿਣ ਨਾਲ ਗਤੀ ਨਹੀਂ ਹੁੰਦੀ। ਰਾਮ ਕੋਈ ਖਿਲੌਣਾ ਨਹੀਂ ਅਤੇ ਨਾ ਹੀ ਇਤਨਾ ਅਨਜਾਣ ਤੇ ਅਣਭੋਲ ਹੈ ਕਿ ਉਹ ਸਾਡੀਆਂ ਮੋਮੋਠੱਗਣੀਆਂ ਗੱਲਾਂ ਵਿਚ ਆ ਸਕੇਗਾ। ਇਹ ਰੀਤਾਂ-ਰਿਵਾਜਾਂ ਅਤੇ ਫੋਕੀ ਮਰਯਾਦਾ ਤੋਂ ਉੱਪਰ ਉਠ ਕੇ ਦਿਲ ਦਾ ਮਾਮਲਾ ਹੈ :

*ਕਿਆ ਨਾਗੇ ਕਿਆ ਬਾਧੇ ਚਾਮ ॥*
*ਜਬ ਨਹੀ ਚੀਨਸਿ ਆਤਮ ਰਾਮ ॥* *(ਪੰਨਾ ੩੨੪)*

ਗੁਰੂ ਦੀ ਕ੍ਰਿਪਾ ਨਾਲ, ਸਾਧ ਦੇ ਸੰਗ ਨਾਲ ਅਤੇ ਸੰਤਾਂ ਦੀ ਸਹਾਇਤਾ ਨਾਲ ਰਾਮ ਦੀ ਪ੍ਰਾਪਤੀ ਹੁੰਦੀ ਹੈ :

*ਰਾਮ ਰਾਮ ਸਭੁ ਕੋ ਕਹੈ,*
*ਕਹਿਐ ਰਾਮੁ ਨ ਹੋਇ ॥*
*ਗੁਰ ਪਰਸਾਦੀ ਰਾਮੁ ਮਨਿ ਵਸੈ,*
*ਤਾ ਫਲੁ ਪਾਵੈ ਕੋਇ ॥* *(ਪੰਨਾ ੪੯੧)*
*ਵਡਭਾਗੀ ਘਰੁ ਖੋਜਿਆ,*
*ਪਾਇਆ ਨਾਮੁ ਨਿਧਾਨੁ ॥*
*ਗੁਰਿ ਪੂਰੈ ਵੇਖਾਲਿਆ,*
*ਪ੍ਰਭੁ ਆਤਮ ਰਾਮੁ ਪਛਾਨੁ ॥* *(ਪੰਨਾ ੭੫੭)*

ਅਤੇ ਸੰਤ ਸਹਾਈ ਰਾਮ ਕੇ,
ਕਰਿ ਕਿਰਪਾ ਦੀਆ ਮਿਲਾਇ ॥

ਗੁਰਬਾਣੀ ਜੀਵ ਨੂੰ ਦੱਸਦੀ ਹੈ :

*ਜਿਸੁ ਵਖਰ ਕਉ ਲੈਨਿ ਤੂ ਆਇਆ ॥*
*ਰਾਮ ਨਾਮੁ ਸੰਤਨ ਘਰਿ ਪਾਇਆ ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*

*ਰਾਮ ਨਾਮੁ ਹਿਰਦੇ ਮਹਿ ਤੋਲਿ ॥* *(ਪੰਨਾ ੨੮੩)*

ਅਥਵਾ *ਰਾਮ ਰਾਮ ਸੰਗਿ ਕਰਿ ਬਿਉਹਾਰ ॥*
*ਰਾਮ ਰਾਮ ਰਾਮ ਪ੍ਰਾਨ ਅਧਾਰ ॥*
*ਰਾਮ ਰਾਮ ਰਾਮ ਕੀਰਤਨੁ ਗਾਇ ॥*
*ਰਮਤ ਰਾਮੁ ਸਭ ਰਹਿਓ ਸਮਾਇ ॥੧॥*
*ਸੰਤ ਜਨਾ ਮਿਲਿ ਬੋਲਹੁ ਰਾਮ ॥*
*ਸਭ ਤੇ ਨਿਰਮਲ ਪੂਰਨ ਕਾਮ ॥* *(ਪੰਨਾ ੮੬੫)*

ਗੁਰੂ ਜੀ ਨੇ ਇਸੇ ਵਖਰ ਦਾ ਵਪਾਰ ਕੀਤਾ। ਆਪ ਲਿਖਦੇ ਹਨ :

*ਮੈ ਬਨਜਾਰਨਿ ਰਾਮ ਕੀ ॥*
*ਤੇਰਾ ਨਾਮੁ ਵਖਰੁ ਵਾਪਾਰੁ ਜੀ॥* *(ਪੰਨਾ ੧੫੭)*

ਅਤੇ ਰਾਮ ਦਾ ਜਸ ਕਰਨ ਵਾਲਿਆਂ ਨੂੰ ਗੁਰਬਾਣੀ ਭਲੇ ਪੁਰਸ਼ ਦਾ ਦਰਜਾ ਦਿੰਦੀ ਹੈ :

*ਭਲੋ ਭਲੋ ਰੇ ਕੀਰਤਨੀਆ ॥*
*ਰਾਮ ਰਮਾ ਰਾਮਾ ਗੁਨ ਗਾਉ ॥* *(ਪੰਨਾ ੮੮੫)*

ਜਿਨ੍ਹਾਂ ਨੂੰ ਛੋਟਿਆਂ ਹੁੰਦਿਆਂ ਹੀ ਈਸ਼ਵਰ ਨਾਲ ਲਗਨ ਲੱਗ ਗਈ, ਉਹ ਦੁਨੀਆਂ ਦੇ ਸਿਤਾਰੇ ਬਣ ਗਏ। ਦੂਜਿਆਂ ਲਈ ਉਹ ਮਿਸਾਲ ਕਾਇਮ ਕਰ ਗਏ :

*ਰਾਮ ਜਪਉ ਜੀਅ ਐਸੇ ਐਸੇ ॥*
*ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥* *(ਪੰਨਾ ੩੩੭)*

ਕੇਵਲ ਰਾਮ ਜਪਣ ਵਾਲਾ ਮੁਖੜਾ ਧੰਨਤਾ ਯੋਗ ਨਹੀਂ ਬਲਕਿ ਉਹ ਨਗਰ ਹੀ ਪਵਿੱਤਰ ਹੋ ਜਾਂਦਾ ਹੈ, ਜਿਥੇ ਰਾਮ ਦਾ ਨਾਂ ਲਿਆ ਜਾਂਦਾ ਹੈ :

*ਕਬੀਰ ਸੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥*
*ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥* *(ਪੰਨਾ ੧੩੭੦)*

ਰਾਮ ਦਾ ਨਾਂ ਲੈਣ ਵਾਲੇ ਕਿਤਨੇ ਲੋਕ ਬੈਕੁੰਠ ਚਲੇ ਗਏ ਹਨ, ਇਸ ਦਾ ਕੋਈ ਲੇਖਾ ਨਹੀਂ। ਰਾਮ ਦਾ ਨਾਂ ਲੈਣ ਨਾਲ ਹੀ ਸਾਰੇ ਪਾਪ ਮਿਟ ਜਾਂਦੇ ਹਨ ਅਤੇ ਮਲੀਨ ਆਤਮਾ ਸ਼ੁੱਧ ਹੋ ਜਾਂਦੀ ਹੈ। ਭਗਤ ਨਾਮਦੇਵ ਜੀ ਇਸ ਸਬੰਧ ਵਿਚ ਫ਼ਰਮਾਉਂਦੇ ਹਨ :

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥*
*ਪਤਿਤ ਪਵਿਤ ਭਏ ਰਾਮੁ ਕਹਤ ਹੀ॥* *(ਪੰਨਾ ੭੧੮)*

ਇਹ ਤਾਂ ਸਾਰੇ ਹੀ ਜਾਣਦੇ ਹਨ ਕਿ ਸੇਵਾ ਨੂੰ ਮੇਵਾ ਲੱਗਦਾ ਹੈ, ਪਰ ਜੇ ਸੇਵਾ ਦਾ ਪੂਰਾ ਲਾਹਾ ਲੈਣਾ ਹੋਵੇ ਤਾਂ ਕਬੀਰ ਜੀ ਦੇ ਇਸ ਸਲੋਕ ਵੱਲ ਧਿਆਨ ਦੇਣ ਦੀ ਲੋੜ ਹੈ :

*ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥* *(ਪੰਨਾ ੧੩੭੩)*

ਰਾਮ ਦਾ ਨਾਂ ਲੈਣ ਵਾਲੇ ਨੂੰ ਨਾ ਇਸ ਸੰਸਾਰ ਵਿਚ ਕੋਈ ਘਾਟ ਰਹਿੰਦੀ ਹੈ ਅਤੇ ਨਾ ਹੀ ਅੱਗੇ ਕੋਈ ਤੋਟ ਆਉਂਦੀ ਹੈ। ਰਾਮ ਦਾ ਨਾਮ ਹੀ ਐਸਾ ਹੈ :

*ਮੇਰੇ ਰਾਮ ਕੋ ਭੰਡਾਰੁ ॥*
*ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥*
*(ਪੰਨਾ ੮੯੩)*

ਰਾਮ ਨਾਮ ਤਾਂ ਐਸੀ ਵਸਤੂ ਹੈ, ਜਿਤਨਾ ਗੁੜ ਪਾਉਗੇ, ਉਤਨਾ ਹੀ ਮਿੱਠਾ ਹੋਵੇਗਾ :

*ਜਪਿ ਮਨ ਰਾਮ ਨਾਮੁ ਸੁਖੁ ਪਾਵੈਗੋ ॥*
*ਜਿਉ ਜਿਉ ਜਪੈ ਤਿਵੈ ਸੁਖੁ ਪਾਵੈ ਸਤਿਗੁਰੁ ਸੇਵਿ ਸਮਾਵੈਗੋ ॥*
*(ਪੰਨਾ ੧੩੦੮)*

*ਅਨਦਿਨੁ ਰਾਮ ਕੇ ਗੁਣ ਕਹੀਐ ॥*
*ਸਗਲ ਪਦਾਰਥ ਸਰਬ ਸੂਖ ਸਿਧਿ ਮਨ ਬਾਂਛਤ ਫਲ ਲਹੀਐ ॥*
*(ਪੰਨਾ ੧੨੦੬)*

ਦੁਨੀਆਂ ਦਾ ਕਾਰ-ਵਿਹਾਰ ਕਰਦਿਆਂ ਰਾਮ ਨੂੰ ਚੇਤੇ ਰੱਖਣਾ ਜੀਵ ਦਾ ਪਰਮ ਧਰਮ ਹੈ :

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ ॥*
*ਹਾਥ ਪਾਉ ਕਰ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ (ਪੰਨਾ ੧੩੭੫)*

ਅਤੇ *ਹਰਿ ਰਾਮ ਰਾਮ ਰਾਮ ਰਾਮਾ ॥*
*ਜਪਿ ਪੂਰਨ ਹੋਏ ਕਾਮਾ ॥ (ਪੰਨਾ ੨੧੮)*

ਗੁਰੂ ਜੀ ਸਾਨੂੰ ਜੀਵਨ ਦਾ ਮਨੋਰਥ ਸਮਝਾਉਂਦੇ ਹੋਏ ਕਹਿੰਦੇ ਹਨ :

*ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥ (ਪੰਨਾ ੧੩੫੨)*

ਜਿਹੜੇ ਇਸ ਜੀਵਨ ਮਨੋਰਥ ਨੂੰ ਸਮਝ ਕੇ ਆਪਣੇ ਜੀਵਨ 'ਤੇ ਢਾਲ ਲੈਂਦੇ ਹਨ, ਉਨ੍ਹਾਂ ਬਾਰੇ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

*ਨਾ ਓਹਿ ਮਰਹਿ ਨ ਠਾਗੇ ਜਾਹਿ ॥*
*ਜਿਨ ਕੈ ਰਾਮੁ ਵਸੈ ਮਨ ਮਾਹਿ ॥ (ਪੰਨਾ ੮)*

ਵਾਸਤਵ ਵਿਚ ਮਨੁੱਖ ਅਲਪੱਗੀ ਜੀਵ ਹੈ :

*ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥ (ਪੰਨਾ ੧੬੮)*

ਅਤੇ ਰਾਮ ਬਹੁਤ ਹੀ ਗਹਿਰ-ਗੰਭੀਰ ਅਤੇ ਗੁਣੀ-ਗਹੀਰਾ ਹੈ :

*ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥ (ਪੰਨਾ ੭੭੯)*

ਪ੍ਰੰਤੂ ਰਾਮ ਦਾ ਸਿਮਰਨ ਕਰਨ ਵਾਲਾ ਪ੍ਰਾਣੀ ਇੱਕ ਦਿਨ 'ਹਰਿ ਹਰਿ ਜਨ ਦੁਇ ਏਕ ਹੈ' ਦੀ ਅਵੱਸਥਾ 'ਤੇ ਪਹੁੰਚਦਾ ਹੋਇਆ ਰਾਮ ਦਾ ਹੀ ਰੂਪ ਹੋ ਜਾਂਦਾ ਹੈ। ਇਸੇ ਅਵੱਸਥਾ ਨੂੰ ਗੁਰਬਾਣੀ ਵਿਚ ਇਸ ਤਰ੍ਹਾਂ ਅੰਕਿਤ ਕੀਤਾ ਗਿਆ ਹੈ :

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ (ਪੰਨਾ ੯੬੯)*

* * *

# ਹਰੀ

ਗੁਰਬਾਣੀ ਵਿਚ ਪ੍ਰਭੂ ਨੂੰ ਹਰੀ, ਹਰਿ ਅਤੇ ਹਰੇ ਦੇ ਨਾਵਾਂ ਨਾਲ ਵੀ ਪੁਕਾਰਿਆ ਗਿਆ ਹੈ। ਵਾਸਤਵ ਵਿਚ ਹਰੀ ਦਾ ਭਾਵ ਪ੍ਰਭੂ, ਗੁਰੂ, ਈਸ਼ਵਰ, ਸੁਆਮੀ ਅਤੇ ਰਾਮ ਹੀ ਹੈ। ਉਦਾਹਰਣ ਵਜੋਂ :

*ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ ॥ (ਪੰਨਾ ੮੪੯)*

ਅਥਵਾ *ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥ (ਪੰਨਾ ੨੪੧)*

ਹੋਰ ਵੇਖੋ : *ਹਰਿ ਰਾਮ ਰਾਮ ਰਾਮ ਰਾਮਾ ॥*
*ਜਪਿ ਪੂਰਨ ਹੋਏ ਕਾਮਾ ॥ (ਪੰਨਾ ੨੧੮)*

ਹਰਿ ਦੇ ਸ਼ਬਦੀ ਅਰਥ ਹਨ—ਈਸ਼ਵਰ, ਭਗਵਾਨ, ਵਿਸ਼ਨੂੰ, ਇੰਦਰ, ਸੂਰਜ, ਚੰਦ੍ਰਮਾ, ਕ੍ਰਿਸ਼ਨ, ਰਾਮ ਚੰਦਰ, ਹੰਸ ਅਤੇ ਮੋਰ। ਸੂਰਦਾਸ ਨੇ ਹਰਿ ਸ਼ਬਦ ਦਾ ਪ੍ਰਯੋਗ ਕ੍ਰਿਸ਼ਨ ਲਈ ਕੀਤਾ ਹੈ। ਪ੍ਰਾਚੀਨ ਵੇਦਾਂਤ ਮੱਤ ਵਿਚ ਹਰਿ ਪ੍ਰਭੂ ਨੂੰ ਸਤਿ ਚਿਤ ਆਨੰਦ ਸਰੂਪ ਕਰਕੇ ਵਰਣਨ ਕੀਤਾ ਹੈ। ਇਸੇ ਭਾਵ ਨੂੰ ਦੂਸਰੇ ਸ਼ਬਦਾਂ ਵਿਚ ਸਨਾਤਨ ਮੱਤ ਨੇ ਸਤਯਮ, ਸ਼ਿਵਮ, ਸੁੰਦਰਮ ਦੇ ਰੂਪ ਵਿਚ ਉਜਾਗਰ ਕੀਤਾ ਹੈ।

ਹਰਿ ਕਿਉਂਕਿ ਪ੍ਰਭੂ ਦਾ ਹੀ ਦੂਜਾ ਨਾਂ ਹੈ, ਇਸ ਲਈ ਇਹ ਸਰਬ-ਵਿਆਪਕ ਹੈ। ਰੋਮ-ਰੋਮ ਵਿਚ ਰਮਿਆ ਹੈ। ਜ਼ਰੇ-ਜ਼ਰੇ ਵਿਚ ਬਿਰਾਜਮਾਨ ਹੈ। ਧਰਤ, ਪਾਤਾਲ, ਅਕਾਸ਼, ਪੌਣ-ਪਾਣੀ, ਵਣ ਤ੍ਰਿਣ ਸਭ ਵਿਚ ਹਰਿ ਵਸਦਾ ਹੈ। ਕਲਗੀਧਰ ਪਾਤਸ਼ਾਹ ਅਕਾਲ ਉਸਤਤਿ ਵਿਚ ਲਿਖਦੇ ਹਨ :

*ਜਲੇ ਹਰੀ ॥ ਥਲੇ ਹਰੀ ॥*
*ਉਰੇ ਹਰੀ ॥ ਬਨੇ ਹਰੀ ॥੧॥੫੧॥*

ਹਰੀ ਦੇ ਹੋਰ ਗੁਣਾਂ ਦੀ ਚਰਚਾ ਕਰਦੇ ਆਪ ਫ਼ੁਰਮਾਉਂਦੇ ਹਨ :

*ਅਖੰਡ ਹਰੀ ॥ ਅਭੰਡ ਹਰੀ ॥*
*ਅਦੰਡ ਹਰੀ ॥ ਪ੍ਰਚੰਡ ਹਰੀ ॥੧੦॥੬੦॥*

ਫਿਰ ਇਹ ਕਹਿੰਦੇ ਹਨ :

*ਅਤੇਵ ਹਰੀ ॥*
*ਅਭੇਵ ਹਰੀ ॥...*

ਅਥਵਾ *ਭਜੋ ਹਰੀ ॥ ਥਪੋ ਹਰੀ ॥*
*ਤਪੋ ਹਰੀ ॥ ਜਪੋ ਹਰੀ ॥੧੨॥੬੨॥*

ਗੁਰੂ ਰਾਮਦਾਸ ਜੀ ਦੇ ਸ਼ਬਦਾਂ ਵਿਚ ਹਰੀ ਤੋਂ ਖਾਲੀ ਕੋਈ ਥਾਂ ਨਹੀਂ ਹੈ :

*ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥ (ਪੰਨਾ ੮੯)*

ਪਰ ਹਰੀ ਵਸਦਾ ਇਸ ਤਰ੍ਹਾਂ ਹੈ :

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ (ਪੰਨਾ ੬੮੪)*

ਸਰਬ-ਵਿਆਪਕ ਹੋਣ ਦੇ ਨਾਲ-ਨਾਲ ਹਰੀ ਸਰਬ-ਕਲਾ ਸਮਰੱਥ ਵੀ ਹੈ ।

ਹਰੀ ਵਿਚ ਉਹ ਸਾਰੇ ਗੁਣ ਮੌਜੂਦ ਹਨ ਜੋ ਅਕਾਲ ਪੁਰਖ ਵਿਚ ਹਨ, ਕਿਉਂਕਿ ਹਰੀ ਹੀ 'ਸੋ ਪੁਰਖੁ' ਹੈ, ਜਿਸ ਬਾਰੇ ਗੁਰੂ ਰਾਮਦਾਸ ਜੀ ਨੇ ਇੰਜ ਲਿਖਿਆ ਹੈ :

*ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ*
*ਹਰਿ ਅਗਮਾ ਅਗਮ ਅਪਾਰਾ ॥ (ਪੰਨਾ ੧੦)*

ਹਰਿ ਹੀ ਸਤਿਗੁਰ ਹੈ, ਇਸ ਲਈ ਉਹ ਸਭ ਤੋਂ ਵੱਡਾ ਵੀ ਹੈ :

*ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ*
*ਜੋ ਸਭ ਦੂ ਸਾਹਿਬੁ ਵਡਾ ਰਾਮ ॥ (ਪੰਨਾ ੫੪੧)*

ਉਹ ਇਤਨਾ ਵੱਡਾ ਹੈ ਕਿ ਉਸ ਦੀ ਕੋਈ ਗਤ ਨਹੀਂ ਜਾਣ ਸਕਦਾ ।

*ਹਰਿ ਕੀ ਗਤਿ ਨਹਿ ਕੋਊ ਜਾਨੈ ॥*
*ਜੋਗੀ ਜਤੀ ਤਪੀ ਪਚਿ ਹਾਰੇ, ਅਰੁ ਬਹੁ ਲੋਗ ਸਿਆਨੇ ॥ (ਪੰਨਾ ੫੩੭)*

ਕੋਈ ਵੀ ਹਰੀ ਦਾ ਮੁਕਾਬਲਾ ਨਹੀਂ ਕਰ ਸਕਦਾ :

*ਕੋਊ ਹਰਿ ਸਮਾਨਿ ਨਹੀ ਰਾਜਾ ॥*
*ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥*
*(ਪੰਨਾ ੮੫੬)*

ਹਰੀ ਦੀ ਵਡੱਤਣ ਬਾਰੇ ਗੁਰਵਾਕ ਹੈ :

*ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ ॥*
*ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ ॥*
*(ਪੰਨਾ ੧੩੧੫)*

ਹਰੀ ਦਾ ਨਾਂ ਮਿੱਠਾ ਹੈ । ਜਿਸ ਤਰ੍ਹਾਂ ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਦੁਨੀਆਂ ਦੀ ਕੋਈ ਵੀ ਮਿੱਠੀ ਤੋਂ ਮਿੱਠੀ ਵਸਤੂ ਰੱਬ ਦੇ ਨਾਂ ਦੇ ਤੁੱਲ ਨਹੀਂ ਹੋ ਸਕਦੀ । ਇਸੇ ਤਰ੍ਹਾਂ ਪੰਚਮ ਪਾਤਸ਼ਾਹ ਦਾ ਫ਼ੁਰਮਾਣ ਹੈ :

*ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥*
*ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥ (ਪੰਨਾ ੭੦੮)*

ਹਰੀ ਦਾ ਨਾਂ ਸੱਚਾ ਹੈ :

*ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ॥ (ਪੰਨਾ ੫੧੫)*

ਹਰੀ ਦੇ ਨਾਂ ਤੋਂ ਬਿਨਾਂ ਸਭ ਝੂਠ ਹੈ :

*ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥*
*ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥ (ਪੰਨਾ ੭੯)*

ਕੇਵਲ ਹਰੀ ਦਾ ਨਾਮ ਹੀ ਨਿਰਮਲ ਹੈ । ਬਾਕੀ ਸਭ ਮੈਲਾ ਹੀ ਮੈਲਾ ਹੈ :

*ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥*
*(ਪੰਨਾ ੯੧੦)*

ਹਰੀ ਘਟ-ਘਟ ਦੀ ਜਾਨਣ ਵਾਲਾ ਹੈ। ਉਹ ਅੰਤਰਜਾਮੀ ਹੈ। ਉਹ ਧਰਮਾਤਮਾ ਵੀ ਹੈ ਅਤੇ ਪਰਮਾਤਮਾ ਵੀ :

*ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ*
*ਜੋ ਕਰੇ ਸੋ ਧਰਮ ਨਿਆਏ ਰਾਮ ॥*
*ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ*
*ਆਵਣੁ ਜਾਣੁ ਸਬਾਏ ਰਾਮ ॥ (ਪੰਨਾ ੫੪੧)*

ਹਰੀ ਦੇ ਵਿਸਰਨ ਨਾਲ ਸਦਾ ਖੁਆਰੀ ਹੁੰਦੀ ਹੈ। ਜੀਵ ਦਾ ਤਾਂ ਬੁਰਾ ਹਾਲ ਹੋਣਾ ਹੀ ਹੋਇਆ। ਗੁਰਵਾਕ ਹੈ :

*ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥*
*(ਪੰਨਾ ੧੩੩)*

ਹਰੀ ਦਾ ਸਿਮਰਨ ਛੱਡ ਕੇ ਬਾਕੀ ਅਡੰਬਰ ਕਰਨ ਵਾਲਿਆਂ ਨੂੰ ਕਬੀਰ ਜੀ ਕਿੰਨੀ ਸਖ਼ਤ ਤਾੜਨਾ ਕਰਦੇ ਹਨ :

*ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥*
*ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥ (ਪੰਨਾ ੧੩੭੦)*

ਐਸੇ ਹਰੀ ਨੂੰ ਭੁੱਲਣਾ ਕਿਥੋਂ ਦੀ ਸਿਆਣਪ ਹੈ :

*ਐਸੇ ਕਾਹੇ ਭੂਲਿ ਪਰੇ ॥*
*ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ ॥*
*(ਪੰਨਾ ੮੨੩)*

ਹਰੀ ਦਾ ਨਾਂ, ਸੜਿਆਂ ਅਤੇ ਭੁਜਿਆਂ ਨੂੰ ਹਰੇ ਕਰਨ ਵਾਲਾ ਹੈ। ਗੁਰਬਾਣੀ ਸਿੱਖਿਆ ਦੇਂਦੀ ਹੈ :

*ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥ (ਪੰਨਾ ੧੧੯੩)*

ਇਸੇ ਲਈ ਤਾਂ :

*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥ (ਪੰਨਾ ੧੩੬)*

ਐਸੇ ਹਰੀ 'ਤੇ ਭਰੋਸਾ ਕਰਨ ਨਾਲ ਜੀਵਨ ਨੂੰ ਸੱਚਾ ਸਹਾਰਾ ਮਿਲਦਾ ਹੈ :

*ਮੇਰੇ ਮਨ ਹਰਿ ਉਪਰਿ ਕੀਜੈ ਭਰਵਾਸਾ ॥*
*ਜਹ ਜਾਈਐ ਤਹ ਨਾਲਿ ਮੇਰਾ ਸੁਆਮੀ*
*ਹਰਿ ਅਪਨੀ ਪੈਜ ਰਖੈ ਜਨ ਦਾਸਾ ॥ (ਪੰਨਾ ੮੬੦)*

ਹਰੀ ਦਾ ਨਾਮ ਹੀ ਹੈ ਜੋ ਜੀਵ ਦੇ ਨਾਲ ਨਿਭਦਾ ਹੈ :

*ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ॥*
*ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ॥ (ਪੰਨਾ ੨੮੮)*

ਹਰੀ ਨਾਮ ਦਾ ਧਨ ਲੋਕ ਪਰਲੋਕ ਵਿਚ ਕੰਮ ਆਉਂਦਾ ਹੈ। ਇਹ ਕਦੇ ਨਿਖੁੱਟਦਾ

ਨਹੀਂ। ਨਾ ਇਸ ਨੂੰ ਅੱਗ ਜਲਾ ਸਕਦੀ ਹੈ ਅਤੇ ਨਾ ਹੀ ਇਸ ਨੂੰ ਪਾਣੀ ਡੋਬ ਸਕਦਾ ਹੈ। ਇਹ ਤਾਂ ਅਜਿਹਾ ਧਨ ਹੈ :

*ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥*
*ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ॥*
*(ਪੰਨਾ ੪੯੬)*

ਹਰੀ ਦਾ ਸਿਮਰਨ ਜੀਵ ਦਾ ਸਭ ਕਸ਼ਟ ਨਿਵਾਰ ਦਿੰਦਾ ਹੈ :

*ਹਰਿ ਸਿਮਰਤ ਸਭਿ ਮਿਟਹਿ ਕਲੇਸ ॥*
*ਚਰਣ ਕਮਲ ਮਨ ਮਹਿ ਪਰਵੇਸ॥ (ਪੰਨਾ ੧੯੪)*

ਅਥਵਾ *ਕੋਟਿ ਬਿਘਨ ਹਿਰੇ ਖਿਨ ਮਾਹਿ ॥*
*ਹਰਿ ਹਰਿ ਕਥਾ ਸਾਧਸੰਗਿ ਸੁਨਾਹਿ॥ (ਪੰਨਾ ੧੯੫)*

ਹਰੀ ਨਾਮ ਦਾ ਦਾਰੂ ਸਾਰੇ ਰੋਗਾਂ ਦਾ ਘਾਣ ਕਰ ਦਿੰਦਾ ਹੈ :

*ਹਰਿ ਹਰਿ ਨਾਮੁ ਦੀਓ ਦਾਰੂ ॥*
*ਤਿਨਿ ਸਗਲਾ ਰੋਗੁ ਬਿਦਾਰੂ ॥ (ਪੰਨਾ ੬੨੨)*

ਇਹ ਐਸਾ ਦਾਰੂ ਹੈ ਜੋ ਜਮਾਂ ਦੇ ਫੰਧੇ ਤੋਂ ਮੁਕਤ ਕਰਵਾ ਸਕਦਾ ਹੈ :

*ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥ (ਪੰਨਾ ੬੧੮)*

ਇਸ ਜੁਗ ਵਿਚ ਸੂਰਮਾ ਉਹੀ ਮੰਨਿਆ ਗਿਆ ਹੈ ਜੋ ਹਰੀ ਦੇ ਨਾਮ ਵਿਚ ਰੱਤਿਆ ਹੈ :

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥*
*(ਪੰਨਾ ੬੭੯)*

ਇਸੇ ਲਈ ਗੁਰੂ ਅਮਰ ਦਾਸ ਜੀ ਫ਼ੁਰਮਾਉਂਦੇ ਹਨ :

*ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥*
*ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥ (ਪੰਨਾ ੯੧੭)*

ਹਰੀ ਸੱਚਾ ਸੱਜਣ ਹੈ। ਉਸ ਵਰਗਾ ਕੋਈ ਹੋਰ ਮਿੱਤਰ ਪਿਆਰਾ ਨਹੀਂ :

*ਹਰਿ ਸਾ ਮੀਤੁ ਨਾਹੀ ਮੈ ਕੋਈ ॥*
*ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ॥*

ਬਾਕੀ ਦੁਨੀਆਂ ਦੇ ਰਿਸ਼ਤੇ ਟੁੱਟਣ ਵਾਲੇ ਹਨ, ਪਰ ਹਰੀ ਦਾ ਧੜਾ ਸਦਾ ਕਾਇਮ ਰਹਿਣ ਵਾਲਾ ਹੈ :

*ਹਮ ਹਰਿ ਸਿਉ ਧੜਾ ਕੀਆ, ਮੇਰੀ ਹਰਿ ਟੇਕ ॥*
*ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ,*
*ਹਉ ਹਰਿ ਗੁਣ ਗਾਵਾ ਅਸੰਖ ਅਨੇਕ॥ (ਪੰਨਾ ੩੬੬)*

ਹਰੀ ਹੀ ਸਾਡਾ ਮਾਤਾ ਪਿਤਾ ਅਤੇ ਦੁੱਖ-ਸੁਖ ਦਾ ਸਖਾ ਬੰਧਪ ਹੈ :

*ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ॥*
*ਹਰਿ ਨਾਵੈ ਨਾਲਿ ਗਲਾ, ਹਰਿ ਨਾਵੈ ਨਾਲਿ ਮਸਲਤਿ*

*ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥ (ਪੰਨਾ ੫੯੨)*

ਹਰਿ ਤੇ ਹਰਿਜਨ ਵਿਚ ਕੋਈ ਭੇਦ ਨਹੀਂ। ਉਹ ਜੁਗੋ-ਜੁਗ ਭਗਤਾਂ ਦੀ ਪੈਜ ਰੱਖਦਾ ਆਇਆ ਹੈ। ਜੀਵ ਨੂੰ ਚਾਹੀਦਾ ਹੈ ਕਿ ਉਹ ਆਖ਼ਰੀ ਦਮ· ਤੱਕ ਹਰੀ ਦਾ ਨਾਮ ਜਪੇ। ਮਨੁੱਖਾ ਜਨਮ ਦਾ ਏਹੀ ਲਾਹਾ ਹੈ :

*ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥*
*ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥ (ਪੰਨਾ ੧੩੫੪)*

ਕਬੀਰ ਜੀ ਤਾਂ ਇਥੋਂ ਤੱਕ ਕਹਿੰਦੇ ਹਨ :

*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥*
*ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥ (ਪੰਨਾ ੧੩੬੭)*

ਹਰੀ ਦਾ ਸਿਮਰਣ ਹਰ ਤਰ੍ਹਾਂ ਦੇ ਦੁੱਖਾਂ-ਕਲੇਸ਼ਾਂ ਤੋਂ ਹੀ ਜੀਵ ਦਾ ਛੁਟਕਾਰਾ ਨਹੀਂ ਕਰਾਉਂਦਾ, ਸਗੋਂ ਉਸ ਦੀਆਂ ਮੂੰਹੋਂ ਮੰਗੀਆਂ ਮੁਰਾਦਾਂ ਵੀ ਪੂਰੀਆਂ ਕਰਦਾ ਹੈ :

*ਸੰਤਹੁ ਹਰਿ ਹਰਿ ਨਾਮੁ ਧਿਆਈ ॥*
*ਸੁਖ ਸਾਗਰ ਪ੍ਰਭੁ ਵਿਸਰਉ ਨਾਹੀ ਮਨ ਚਿੰਦਿਅੜਾ ਫਲੁ ਪਾਈ ॥*
*(ਪੰਨਾ ੬੨੦)*

ਜਿਸ ਕਿਸੇ ਨੇ ਵੀ ਹਰੀ ਦੀ ਤਨ, ਮਨ, ਧਨ ਨਾਲ ਸੇਵਾ ਕੀਤੀ, ਉਹ ਸੁਖ ਭੋਗਦਾ ਹਰੀ ਵਿਚ ਹੀ ਅਭੇਦ ਹੋ ਗਿਆ :

*ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥*
*ਸਹਜੇ ਹੀ ਹਰਿ ਨਾਮਿ ਸਮਾਇਆ ॥ (ਪੰਨਾ ੧੧)*

ਅਥਵਾ *ਜਿਨ੍ ਸੇਵਿਆ ਜਿਨ੍ ਸੇਵਿਆ ਮੇਰਾ ਹਰਿ ਜੀਉ*
*ਤੇ ਹਰਿ ਹਰਿ ਰੂਪਿ ਸਮਾਸੀ ॥*
*ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ*
*ਜਨੁ ਨਾਨਕੁ ਤਿਨ ਬਲਿ ਜਾਸੀ ॥ (ਪੰਨਾ ੩੪੮)*

✲ ✲ ✲

# ਉਪਰਾਮਤਾ

ਉਪਰਾਮਤਾ ਦਾ ਸ਼ਬਦੀ ਭਾਵ ਮਨ ਦਾ ਉਚਾਟ ਹੋ ਜਾਣਾ ਹੈ, ਇਸ ਦਾ ਭਾਵ ਸੁਭਾਅ ਦੀ ਉਦਾਸੀਨਤਾ ਤੋਂ ਵੀ ਲਿਆ ਜਾਂਦਾ ਹੈ। ਗੁਰਬਾਣੀ ਵਿਚ ਤੱਤ-ਰੂਪ ਪੱਖੋਂ ਇਹ ਸ਼ਬਦ ਮਨ ਦੇ ਤਿਆਗੀ ਅਤੇ ਵਿਰੱਕਤ ਸੁਭਾਅ ਵਾਲੇ ਗੁਣਾਂ ਨਾਲ ਜ਼ਿਆਦਾ ਮੇਲ ਖਾਂਦਾ ਹੈ।

ਆਦਿ ਜੁਗਾਦਿ ਤੋਂ ਹੀ ਸੰਸਾਰ ਅੰਦਰ ਸੰਨਿਆਸੀਆਂ, ਜੋਗੀਆਂ ਅਤੇ ਨਾਥਾਂ ਆਦਿ ਦੀਆਂ ਅਨੇਕਾਂ ਸੰਪਰਦਾਵਾਂ ਚਲੀਆਂ ਆਈਆਂ ਹਨ ਅਤੇ ਕੁਝ-ਕੁ ਅਜੇ ਵੀ ਚੱਲ ਰਹੀਆਂ ਹਨ। ਬਹੁਤ ਸਾਰੇ ਸਿਆਣੇ ਲੋਕ ਦੁਨੀਆਂ ਨੂੰ ਨਾਸ਼ਵਾਨ ਸਮਝ ਕੇ ਇਸ ਤੋਂ ਮੁੱਖ ਮੋੜ ਲੈਂਦੇ ਸਨ ਅਤੇ ਕਿਸੇ ਇਕਾਂਤ ਜਗ੍ਹਾ 'ਤੇ ਬੈਠ ਕੇ ਆਪਣੇ ਇਸ਼ਟ ਦੀ ਅਰਾਧਨਾ ਕਰਨ ਨੂੰ ਆਪਣਾ ਮਨੋਰਥ ਬਣਾ ਲੈਂਦੇ ਸਨ। ਗੁਰੂ ਨਾਨਕ ਦੇਵ ਜੀ ਨਾਲ ਸਿੱਧਾਂ ਦੀ ਮੁਲਾਕਾਤ ਬਾਰੇ ਭਾਈ ਗੁਰਦਾਸ ਜੀ ਇਹੋ ਵਿਚਾਰ ਪੇਸ਼ ਕਰਦੇ ਹਨ :

ਸਿਧ ਛਪਿ ਬੈਠੇ ਪਰਬਤੀ, ਕਉਣ ਜਗਤਿ ਕਉ ਪਾਰਿ ਉਤਾਰਾ।

ਪ੍ਰੰਤੂ ਸਹਿਜੇ-ਸਹਿਜੇ, ਰੀਸੋ-ਰੀਸ ਜ਼ਿੰਦਗੀ ਤੋਂ ਹਾਰ ਖਾ ਚੁੱਕੇ ਲੋਕਾਂ ਨੇ ਅਜੇਹੇ ਭੇਖ ਧਾਰਨੇ ਸ਼ੁਰੂ ਕਰ ਦਿੱਤੇ ਅਤੇ ਇਸ ਨੂੰ ਰੋਟੀ-ਰੋਜ਼ੀ ਦਾ ਵਸੀਲਾ ਹੀ ਬਣਾ ਲਿਆ। ਇਹੋ ਜਿਹੇ ਭੇਖੀ ਜੋਗੀਆਂ ਸਬੰਧੀ ਗੁਰਬਾਣੀ ਵਿਚ ਵਿਸਥਾਰ ਰੂਪ ਵਿਚ ਅਤੇ ਥਾਂ-ਥਾਂ ਵਰਣਨ ਹੋਇਆ ਹੈ। ਬਾਨ ਪ੍ਰਸਤ ਆਸ਼ਰਮ ਅਤੇ ਸੰਨਿਆਸ ਆਸ਼ਰਮ ਦਾ ਖੰਡਨ ਗੁਰੂ ਜੀ ਇਸ ਤਰ੍ਹਾਂ ਕਰਦੇ ਹਨ :

*ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥*
*ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥*
*ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥*
*ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥*
*ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥*
*ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥*
*ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥* *(ਪੰਨਾ ੧੨੮੪)*

ਉਦਾਸੀ ਮੱਤ ਨੂੰ ਸ਼ੁਰੂ ਕਰਨ ਵਾਲੇ ਬਾਬਾ ਸ੍ਰੀ ਚੰਦ ਜੀ ਨੂੰ ਗੁਰਗੱਦੀ ਦੇ ਅਧਿਕਾਰੀ ਨਾ ਸਮਝਣਾ ਹੀ ਸਪੱਸ਼ਟ ਕਰਦਾ ਹੈ ਕਿ ਗੁਰੂ ਜੀ ਆਪਣੇ ਪੈਰੋਕਾਰਾਂ ਨੂੰ ਕਰਮ ਯੋਗੀ ਬਣਾਉਣਾ ਚਾਹੁੰਦੇ ਸਨ। ਅਜੇਹੇ ਹੀ ਭੇਖੀਆਂ ਬਾਰੇ ਗੁਰਬਾਣੀ ਦਾ ਕਥਨ ਹੈ :

*ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥...*

ਅਥਵਾ *ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥*
*ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥* (ਪੰਨਾ ੪੬੭)

ਦਿਖਾਵੇ ਦੀ ਉਪਰਾਮਤਾ ਕਰਨ ਬਾਰੇ ਸਪੱਸ਼ਟ ਫ਼ੁਰਮਾਣ ਹੈ :

*ਬਾਹਰਿ ਭੇਖ ਅੰਤਰਿ ਮਲੁ ਮਾਇਆ ॥*
*ਛਪਸਿ ਨਾਹਿ ਕਛੁ ਕਰੈ ਛਪਾਇਆ ॥...*

ਅਥਵਾ : *ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥*
*ਗਲਿ ਪਾਥਰ ਕੈਸੇ ਤਰੈ ਅਥਾਹ ॥* (ਪੰਨਾ ੨੬੭)

ਦੁਨੀਆਂ ਦੇ ਦੁੱਖਾਂ-ਕ੍ਲੇਸ਼ਾਂ ਤੋਂ ਤੰਗ ਆ ਕੇ ਆਪਣੇ ਨਿੱਜੀ ਹਿਤਾਂ ਦੀ ਪੂਰਤੀ ਲਈ ਲੁਕਦੇ ਫਿਰਨਾ ਗੁਰਬਾਣੀ ਨਹੀਂ ਸਿਖਾਂਦੀ :

*ਭੇਖੀ ਅਗਨਿ ਨ ਬੁਝਈ, ਚਿੰਤਾ ਹੈ ਮਨ ਮਾਹਿ ॥*
*ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ ॥* (ਪੰਨਾ ੫੮੮)

ਇਹ ਜਗਤ ਨਾਸ਼ਵਾਨ ਹੈ । ਫ਼ਰੀਦ ਜੀ ਦਾ ਕਥਨ ਹੈ :

*ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥*
*ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥* (ਪੰਨਾ ੪੮੮)

ਸਾਰਾ ਜਗਤ ਮਾਇਆ ਦੇ ਮੋਹ ਵਿਚ ਸੁੱਤਾ ਪਿਆ ਹੈ :

*ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥* (ਪੰਨਾ ੯੨੦)

ਇਹ ਜਗਤ ਮਤਲਬੀ ਹੈ । ਇਹ ਜਾਣਦੇ ਹੋਏ ਵੀ ਜੀਵ ਇਸ ਮਮਤਾ ਦੇ ਚੱਕਰ ਵਿੱਚੋਂ ਨਹੀਂ ਨਿਕਲਦਾ । ਗੁਰਬਾਣੀ ਚਿਤਾਵਨੀ ਦਿੰਦੀ ਹੈ :

*ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥*
*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥* (ਪੰਨਾ ੯੧੮)

ਇਸ ਜਗਤ ਦਾ ਵਿਵਹਾਰ ਹੀ ਐਸਾ ਹੈ :

*ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥*
*ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥* (ਪੰਨਾ ੬੩੪)

ਜਗਤ ਝੂਠਾ ਹੈ । ਜੀਵ ਇਸ ਵਿਚ ਫ਼ਜ਼ੂਲ ਖਚਿਤ ਹੁੰਦਾ ਹੈ । ਕਿਸੇ ਭੁਲੇਖੇ ਦਾ ਸ਼ਿਕਾਰ ਹੋ ਕੇ :

*ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥* (ਪੰਨਾ ੭੧੮)

ਜਿਉਂ-ਜਿਉਂ ਜੀਵ ਪਦਾਰਥਵਾਦੀ ਹੁੰਦਾ ਜਾਂਦਾ ਹੈ, ਉਸ ਦੀ ਤ੍ਰਿਸ਼ਨਾ ਹੋਰ ਵਧਣੀ ਸ਼ੁਰੂ ਹੋ ਜਾਂਦੀ ਹੈ । ਇਸ ਦਾ ਕਿਤੇ ਵੀ ਅੰਤ ਨਹੀਂ ਹੁੰਦਾ :

*ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥*
*ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥*
*ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥*
*ਜਿਉ ਪਾਵਕੁ ਈਧਨ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥*
(ਪੰਨਾ ੬੭੨)

ਸੰਸਾਰ ਧੂੰਏਂ ਕਾ ਧਵਲਹਰ ਹੈ। ਇਹ ਬਾਦਰ ਕੀ ਛਾਈ ਹੈ। ਸੰਸਾਰ ਸੁਪਨੇ ਸਮਾਨ ਹੈ ਪ੍ਰੰਤੂ ਗੁਰਬਾਣੀ ਜੀਵਨ ਪ੍ਰਤੀ ਉਦਾਸੀਨਤਾ ਵਾਲਾ ਰਵੱਈਆ ਨਹੀਂ ਸਿਖਾਉਂਦੀ। ਦੁਨੀਆਂ ਵਿਚ ਲੋਭ ਲਾਲਚ ਦਾ ਕੋਈ ਅੰਤ ਨਹੀਂ। ਇਹ ਸੰਸਾਰ ਕੱਜਲ ਦੀ ਕੋਠੜੀ ਹੈ। ਪ੍ਰੰਤੂ ਧਰਤੀ ਹੀ ਧਰਮਸਾਲ ਹੈ। ਇਹ ਸਰੀਰ ਹੀ ਹਰੀ ਦਾ ਮੰਦਰ ਹੈ। ਇਸ ਦੇ ਵਿਚ ਵਿਚਰਦਿਆਂ ਕਿਵੇਂ ਨਿਰਲੇਪ ਰਹਿਣਾ ਹੈ। ਅੰਜਨ ਮਾਹਿ ਨਿਰੰਜਨ ਦੀ ਜੁਗਤ ਕਿੱਥੋਂ ਸਿੱਖਣੀ ਹੈ।

ਗੁਰਬਾਣੀ ਹੱਥ 'ਤੇ ਹੱਥ ਰੱਖ ਕੇ ਬੈਠਣਾ ਨਹੀਂ ਸਿਖਾਉਂਦੀ। ਨਾ ਹੀ ਜੀਵਨ ਤੋਂ ਮੁੱਖ ਮੋੜਨ ਦਾ ਉਪਦੇਸ਼ ਦਿੰਦੀ ਹੈ। ਗੁਰਬਾਣੀ ਦਾ ਧਾਰਨੀ ਜੀਵ ਕਰਮਸ਼ੀਲ ਹੁੰਦਾ ਹੈ। ਉਸ ਦੇ ਕਰਮ ਵੀ ਨਿਰਮਲ ਹੁੰਦੇ ਹਨ। ਉਹ ਕਿਸੇ ਭੇਖ ਵਿਚ ਯਕੀਨ ਨਹੀਂ ਰੱਖਦਾ। ਉਸ ਨੂੰ ਪਤਾ ਹੁੰਦਾ ਹੈ :

*ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥*
*ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥*
*(ਪੰਨਾ ੧੪੨੧)*

ਅਥਵਾ

*ਨਗਨ ਫਿਰਤ ਜੌ ਪਾਈਐ ਜੋਗੁ ॥*
*ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥ (ਪੰਨਾ ੩੨੪)*

ਗੁਰਸਿੱਖ ਲਈ ਜੋਗੀ ਜੰਗਮ ਸ੍ਰਿਸਟ ਸਭ ਕਰਤੇ ਦੀ ਹੀ ਰਚਨਾ ਹੈ ਪ੍ਰੰਤੂ ਜੇ ਹਿਰਦੇ ਵਿਚ ਕਪਟ ਹੈ ਤਾਂ ਭੇਖ ਫ਼ਜ਼ੂਲ ਹੈ। ਅਜੇਹੀ ਅਵੱਸਥਾ ਵਿਚ ਪ੍ਰੇਸ਼ਾਨੀ ਵਧਦੀ ਹੀ ਹੈ :

*ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ॥*
*(ਪੰਨਾ ੧੦੧੩)*

*ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥*
*ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥*
*ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥ (ਪੰਨਾ ੧੦੦੮)*

ਜੀਵ ਨੂੰ ਅਜੇਹੀ ਸਥਿਤੀ 'ਚੋਂ ਗੁਰ-ਉਪਦੇਸ਼ ਹੀ ਕੱਢ ਸਕਦਾ ਹੈ। ਇਸੇ ਲਈ ਗੁਰਬਾਣੀ ਸੁਚੇਤ ਕਰਦੀ ਹੈ :

*ਮਨ ਰੇ ਗਹਿਓ ਨ ਗੁਰ ਉਪਦੇਸੁ ॥*
*ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥ (ਪੰਨਾ ੬੩੩)*

ਸਹੀ ਅਰਥਾਂ ਵਿਚ ਦਰਵੇਸ਼ ਬਣਨਾ ਬਹੁਤ ਔਖਾ ਹੈ :

*ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥*
*ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ॥*
*(ਪੰਨਾ ੫੫੦)*

ਜੇ ਕੋਈ ਉਪਰਾਮਤਾ ਦਾ ਵਿਖਾਵਾ ਕਰ ਸੰਸਾਰ ਛੱਡਦਾ ਹੈ ਅਤੇ ਫਿਰ ਖਾਣ

ਲਈ ਗ੍ਰਿਹਿਸਥੀਆਂ ਅੱਗੇ ਹੀ ਹੱਥ ਅੱਡਦਾ ਹੈ ਤਾਂ ਅਜੇਹੀ ਉਪਰਾਮਤਾ ਤੋਂ ਤੋਬਾ ਕਰਨੀ ਚੰਗੀ ਹੈ। ਗੁਰਬਾਣੀ ਨਾ ਹੀ ਕਿਸੇ ਅੱਗੇ ਹੱਥ ਅੱਡਣ ਲਈ ਕਹਿੰਦੀ ਹੈ ਅਤੇ ਨਾ ਹੀ ਭੁੱਖੇ ਰਹਿਣ ਲਈ। ਯੋਗ ਮੰਗਾਂ ਲਈ ਜਗਿਆਸੂ ਪ੍ਰਭੂ ਦਾ ਹੀ ਦਰਵਾਜ਼ਾ ਖੜਕਾਉਂਦਾ ਹੈ। ਦੁਨਿਆਵੀ ਸ਼ਾਹਾਂ ਅੱਗੇ ਤਰਲੇ ਮਿੰਨਤਾਂ ਨਹੀਂ ਕਰਦਾ :

*ਭੂਖੇ ਭਗਤਿ ਨ ਕੀਜੈ ॥*
*ਯਹ ਮਾਲਾ ਅਪਨੀ ਲੀਜੈ ॥* *(ਪੰਨਾ ੬੫੬)*

ਭਗਤ ਦਾਲਾਂ ਤੇ ਅੰਨ ਹੀ ਨਹੀਂ ਪ੍ਰਭੂ ਤੋਂ ਸਭ ਨਿਆਮਤਾਂ ਮੰਗਦੇ ਹਨ :

*ਗਊ ਭੈਸ ਮਗਉ ਲਾਵੇਰੀ ॥*
*ਇਕ ਤਾਜਨਿ ਤੁਰੀ ਚੰਗੇਰੀ ॥* *(ਪੰਨਾ ੬੯੫)*

ਗੁਰਬਾਣੀ ਪਰਮਾਰਥ ਤੇ ਪੁਰਸ਼ਾਰਥ ਦਾ ਜੀਵਨ-ਜਿਊਣ 'ਤੇ ਬਲ ਦਿੰਦੀ ਹੈ। ਬਾਹਰ ਭਟਕਣ ਨਾਲੋਂ ਨਿੱਜ ਘਰ ਤਾੜੀ ਲਾਉਣ ਵੱਲ ਪ੍ਰੇਰਦੀ ਹੈ। ਮਨ ਦੀ ਸ਼ਾਂਤੀ ਲਈ 'ਕਾਹੇ ਰੇ ਬਨ ਖੋਜਨ ਜਾਈ' ਦਾ ਉਪਦੇਸ਼ ਦਿੰਦੀ ਹੈ।

ਗੁਰਬਾਣੀ ਦਾ ਮਾਰਗ ਬਨ ਖੋਜ-ਮਾਰਗ ਨਹੀਂ ਬਲਕਿ "ਮਨ ਖੋਜਿ ਮਾਰਗੁ" ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

*ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥ (ਪੰਨਾ ੧੦੧੩)*

ਗੁਰੂ ਦੀ ਸੇਵਾ ਵਿਚ ਆਪਾ ਗਵਾਉਣ ਨਾਲ ਗੁਰੂ ਦੀ ਸਿੱਖਿਆ ਮਨ ਵਿਚ ਘਰ ਕਰ ਜਾਂਦੀ ਹੈ ਅਤੇ ਜੀਵ ਨੂੰ ਇਸ ਗੱਲ ਦੀ ਸੋਝੀ ਹੋ ਜਾਂਦੀ ਹੈ ਕਿ

*ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥*
*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥ (ਪੰਨਾ ੬੩੩)*

ਉਸ ਨੂੰ ਸਹੀ ਮਾਰਗ ਦਿੱਸਣ ਲੱਗ ਪੈਂਦਾ ਹੈ। ਉਹ ਗੁਰੂ ਦੀ ਸਿੱਖਿਆ 'ਤੇ ਅਮਲ ਕਰਨਾ ਸ਼ੁਰੂ ਕਰ ਦਿੰਦਾ ਹੈ :

*ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥*
*ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥ (ਪੰਨਾ ੬੩੧)*

ਅਤੇ ਗੁਰਸਿੱਖ :

*ਆਸਾ ਵਿਚਿ ਨਿਰਾਸੁ ਹੋਇ ਜੀਵਨੁ ਮੁਕਤਿ ਜੁਗਤਿ ਜੀਵਾਹੀ ।*

ਭਾਈ ਗੁਰਦਾਸ ਜੀ ਅਨੁਸਾਰ ਸਤਿਗੁਰਾਂ ਦੀ ਸਿੱਖਿਆ ਹੀ ਇਹ ਹੈ :

*ਪੂਰਨ ਬ੍ਰਹਮ, ਗੁਰਦੇਵ ਸੇਵ ਕਲੀ ਕਾਲ,*
*ਮਾਇਆ ਮੈ ਉਦਾਸੀ ਗੁਰਸਿਖਨ ਜਤਾਈ ਹੈ ॥੪੫੫॥*

ਗੁਰੂ ਦੀ ਸਿੱਖਿਆ ਜੀਵ ਨੂੰ ਅੰਦਰੋਂ ਜਗਾ ਦਿੰਦੀ ਹੈ :

*ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨ ਉਦਾਸੀ ।*

ਮਾਇਆ ਵਿਚ ਉਦਾਸ ਰਹਿਣ ਵਾਲੇ ਜੋਗੀ-ਜਨ ਉਪਰਾਮਤਾ ਦਾ ਪਾਖੰਡ ਨਹੀਂ ਕਰਦੇ। ਮਨ ਸੁਭਾਵਿਕ ਤੌਰ 'ਤੇ ਬੈਰਾਗੀ ਹੈ ਅਤੇ ਗੁਰਸਿੱਖ ਦੁਨੀਆਦਾਰ ਹੁੰਦਾ ਹੋਇਆ ਦੁਨਿਆਵੀ ਬਿਖ ਤੋਂ ਮਨ ਮੋੜ ਕੇ ਸ਼ਬਦ ਨਾਲ ਜੋੜ ਲੈਂਦੇ ਹਨ ਅਤੇ ਇਸ

ਤਰ੍ਹਾਂ 'ਸਬਦਿ ਰਤੇ ਪੂਰੇ ਬੈਰਾਗੀ' ਬਣ ਜਾਂਦੇ ਹਨ।

ਅਜੇਹੇ ਬੈਰਾਗੀ ਕਰਮਾਂ ਵਾਲੇ ਹੁੰਦੇ ਹਨ। ਇਹਨਾਂ ਦੀ ਉਪਮਾ ਵਿਚ ਗੁਰੂ ਜੀ ਲਿਖਦੇ ਹਨ :

*ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥ (ਪੰਨਾ ੧੪੨੭)*

ਅਜੇਹੇ ਬੈਰਾਗੀਆਂ ਅਤੇ ਉਦਾਸੀਆਂ ਦੇ ਮਨ/ਹਿਰਦੇ ਵਿਚ ਹੀ ਪ੍ਰਭੂ ਵੱਸਦਾ ਹੈ ਕਿਉਂਕਿ ਜਿਥੇ ਉਹ ਭਾਣੇ ਤੇ ਹੁਕਮ ਵਿਚ ਰਹਿੰਦੇ ਹੋਏ ਸਚਿਆਰ ਹੁੰਦੇ ਹਨ, ਉਥੇ ਮਾਇਆ ਵਿਚ ਰਹਿੰਦੇ ਹੋਏ, ਇਸ ਤੋਂ ਅਲਿਪਤ ਤੇ ਉਦਾਸ ਰਹਿੰਦੇ ਹਨ, ਬ੍ਰਹਮ ਦਾ ਚਰਿਤ੍ਰ ਅਪਣਾਉਂਦੇ ਹਨ :

*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥*
*(ਪੰਨਾ ੧੪੨੭)*

ਦੁਨੀਆਂ ਦੀਆਂ ਵਸਤਾਂ ਤੋਂ ਉਪਰਾਮ ਹੋ ਕੇ ਜੋਗੀ-ਜਨ ਪਛਤਾਉਂਦਾ ਨਹੀਂ ਬਲਕਿ ਉਸ ਅੰਦਰ ਉਚੇਰੇ ਆਦਰਸ਼ ਲਈ ਚਾਉ ਅਤੇ ਬੈਰਾਗ ਉਤਪੰਨ ਹੋਣ ਲੱਗ ਪੈਂਦਾ ਹੈ। ਫ਼ਰੀਦ ਜੀ ਅਜੇਹੇ ਬਿਰਹੇ ਨੂੰ ਸੁਲਤਾਨ ਮੰਨਦੇ ਹਨ ਅਤੇ ਇਹ ਜੀਵ ਲਈ ਕਾਫ਼ੀ ਉੱਚੀ ਆਤਮਕ ਅਵੱਸਥਾ ਦਾ ਸੂਚਕ ਹੁੰਦਾ ਹੈ।

ਉਪਰਾਮਤਾ ਅਤੇ ਬੈਰਾਗ ਜੀਵਨ ਦਾ ਮਨੋਰਥ ਨਹੀਂ ਪ੍ਰੰਤੂ ਇਹ ਜੀਵ ਦਾ ਵਿਸ਼ੇ-ਵਿਕਾਰਾਂ ਤੋਂ ਮਨ ਮੋੜ ਕੇ ਪ੍ਰਭੂ-ਭਗਤੀ ਵਿਚ ਲਾਉਣ ਲਈ ਵਿਸ਼ੇਸ਼ ਤੌਰ 'ਤੇ ਸਹਾਈ ਹੁੰਦੇ ਹਨ।

✡ ✡ ✡

# ਨਿਵਣ ਗੁਣ

ਕਿਸੇ ਵੀ ਮਨੁੱਖ ਦੀ ਮਹਾਨਤਾ ਦਾ ਪਤਾ ਉਸ ਦੇ ਸੁਭਾਅ ਦੀ ਨਿਮ੍ਰਤਾ ਤੋਂ ਲਾਇਆ ਜਾ ਸਕਦਾ ਹੈ। ਦੁਨੀਆਂ ਦੇ ਹਰ ਧਰਮ ਵਿੱਚੋਂ ਨਿਵਣ ਗੁਣ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਗੁਰਬਾਣੀ ਨੇ ਵੀ ਨਿਵਣ ਗੁਣ, ਨਿੰਮ੍ਰਤਾ ਅਤੇ ਮਿੱਠਤ ਨੂੰ ਹੀ ਸਭ ਗੁਣਾਂ ਦਾ ਸਾਰ ਮੰਨਿਆ ਹੈ :

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥ (ਪੰਨਾ ੪੭੦)*

ਗੁਰਬਾਣੀ ਇਨਸਾਨ ਨੂੰ ਔਗੁਣਾਂ ਦਾ ਤਿਆਗ ਕਰਕੇ ਅਤੇ ਸ਼ੁਭ ਗੁਣ ਹਾਸਲ ਕਰਕੇ ਨੇਕ ਜੀਵਨ ਜੀਉਣ ਲਈ ਪ੍ਰੇਰਦੀ ਹੈ ਕਿਉਂਕਿ :

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ (ਪੰਨਾ ੫੯੫)*

ਅਤੇ ਦੂਜੇ ਪਾਸੇ—

*ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥ (ਪੰਨਾ ੭੫੨)*

ਮਨੁੱਖ ਬੇਸ਼ੱਕ ਰਾਮ ਦੀ ਹੀ ਅੰਸ ਹੈ ਪ੍ਰੰਤੂ ਉਹ ਆਪਣੀ ਹਉਮੈ ਕਰਕੇ ਅਸਲੇ ਤੋਂ ਵੱਖ ਹੋ ਜਾਂਦਾ ਹੈ। ਇਹ ਹਉਮੈ ਹੀ ਅਭਿਮਾਨ ਨੂੰ ਜਨਮ ਦਿੰਦੀ ਹੈ, ਜੋ ਬਾਈਬਲ ਅਨੁਸਾਰ ਸੱਤ ਬਜਰ ਪਾਪਾਂ (Seven Deadly Sins) ਵਿੱਚੋਂ ਇਕ ਹੈ।

ਇਸ ਹਉਮੈ ਦੇ ਦੀਰਘ ਰੋਗ ਬਾਰੇ ਬਾਣੀ ਵਿਚ ਜ਼ਿਕਰ ਹੀ ਨਹੀਂ ਆਉਂਦਾ, ਸਗੋਂ ਗੁਰੂ ਸਾਹਿਬਾਨ ਨੇ ਇਸ ਨੂੰ ਰੋਕਣ ਲਈ ਠੋਸ ਉਪਾਅ ਵੀ ਕੀਤੇ ਹਨ।

ਅਹੰਕਾਰ ਤੋਂ ਪੈਦਾ ਹੋਏ ਔਗੁਣਾਂ ਦੇ ਟਾਕਰੇ ਲਈ ਨਿਵਣ ਗੁਣ ਨੂੰ ਗਦਾ ਦੇ ਤੌਰ 'ਤੇ ਵਰਤਿਆ ਹੈ। ਫ਼ੁਰਮਾਨ ਹੈ : ਗਰੀਬੀ ਗਦਾ ਹਮਾਰੀ ॥ (ਪੰਨਾ ੬੨੮) ਇਹ ਗੁਣ ਹਾਸਲ ਕੀਤੇ ਬਗ਼ੈਰ ਤਾਂ ਸਾਰੀ ਪੜ੍ਹਾਈ ਬੇਕਾਰ ਸਮਝੀ ਜਾਂਦੀ ਹੈ। ਗੁਰਬਾਣੀ ਦਾ ਕਥਨ ਹੈ :

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥*

*(ਮਾਝ ਮਹਲਾ ੧, ਪੰਨਾ ੧੪੦)*

ਹੰਕਾਰੀ ਆਦਮੀ ਮੂਰਖਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ। ਗੁਰਬਾਣੀ ਅਨੁਸਾਰ ਮੂਰਖ ਦੇ ਲੱਛਣ ਹੀ ਇਹ ਹਨ :

*ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥ (ਪੰਨਾ ੧੪੩)*

ਗੁਰਬਾਣੀ ਇਕ ਅਕਾਲ ਪੁਰਖ ਨੂੰ ਹੀ ਪੁਰਖ ਦੇ ਰੂਪ ਵਿਚ ਸਵੀਕਾਰ ਕਰਦੀ ਹੈ। ਬਾਕੀ ਜੀਵ, ਇਸਤਰੀ ਰੂਪ ਵਿਚ ਉਸ ਪਤੀ-ਪ੍ਰਮਾਤਮਾ ਨੂੰ ਰੀਝਾਉਣ ਵਿਚ ਲੱਗੇ ਹੋਏ ਹਨ। ਫ਼ਰੀਦ ਜੀ ਨੇ ਇਸ ਸਥਿਤੀ ਨੂੰ ਕਿਤਨੇ ਸੁੰਦਰ ਸ਼ਬਦਾਂ ਵਿਚ ਅੰਕਿਤ ਕੀਤਾ ਹੈ।

'ਕਵਣੁ ਸੁ ਅਖਰੁ ਕਵਣੁ ਗੁਣੁ' ਦੇ ਉੱਤਰ ਵਿਚ ਆਪ ਹੀ ਲਿਖਦੇ ਹਨ :

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ (ਪੰਨਾ ੧੩੮੪)*

ਇਥੇ ਹੀ ਬਸ ਨਹੀਂ, ਸਾਈਂ ਦੇ ਦਰ ਪ੍ਰਵਾਨ ਹੋਣ ਲਈ ਤਾਂ :

*ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥*
*ਇਕੁ ਛਿਜਹਿ ਬਿਆ ਲਤਾੜੀਅਹਿ ਤਾ ਸਾਈ ਦੈ ਦਰ ਵਾੜੀਅਹਿ॥*
*(ਪੰਨਾ ੧੩੭੮)*

ਇਹ ਨਿੰਮ੍ਰਤਾ ਦਾ ਗੁਣ ਸਰੀਰ ਕਰਕੇ ਨਹੀਂ, ਮਨ ਕਰਕੇ ਧਾਰਨ ਕਰਨਾ ਹੈ ਨਹੀਂ ਤਾਂ ਸਰੀਰ ਕਰਕੇ

*ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥*
*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ (ਪੰਨਾ ੪੭੦)*

ਧਰਤੀ ਨਾਲ ਰੀਂਗ ਕੇ ਚਲਣ ਵਾਲੇ ਸੱਪ ਵੀ ਅਕਸਰ ਜ਼ਹਿਰ ਨਾਲ ਭਰੇ ਰਹਿੰਦੇ ਹਨ।

ਗੁਰਬਾਣੀ ਵਿਚ ਨਿਵਣ ਗੁਣ ਦਾ ਭਾਵ ਮਨ ਨੂੰ ਨੀਵਾਂ ਅਤੇ ਰਸਨਾ ਨੂੰ ਮਿੱਠਾ ਰੱਖਣਾ ਹੈ। ਇਹਨਾਂ ਗੁਣਾਂ ਦਾ ਧਾਰਨੀ ਕਦੇ ਵੀ 'ਇਕ ਫਿਕਾ ਨਾ ਗਾਲਾਇ' ਕਿਉਂਕਿ ਉਹ ਜਾਣਦਾ ਹੈ ਕਿ 'ਸਭਨਾ ਮੈ ਸਚਾ ਧਣੀ' ਗੁਰਵਾਕ ਹੈ :

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ (ਪੰਨਾ ੪੭੩)*

ਨੀਚਾਂ ਦੇ ਸੰਗੀ ਬਾਬਾ ਨਾਨਕ ਜਪੁ ਜੀ ਸਾਹਿਬ ਵਿਚ ਫੁਰਮਾਉਂਦੇ ਹਨ :

*ਵਿਣੁ ਗੁਣ ਕੀਤੇ ਭਗਤਿ ਨ ਹੋਇ ॥ (ਪੰਨਾ ੪)*

ਅਤੇ ਨਿਰਸੰਦੇਹ ਇਨ੍ਹਾਂ ਵਿੱਚੋਂ ਮੀਰੀ ਗੁਣ ਨਿਵਣ ਗੁਣ ਵੀ ਹੈ। ਆਪ ਜੀ ਦਾ ਕਥਨ ਹੈ :

*ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥ (ਪੰਨਾ ੪੬੫)*

ਆਪਣੇ ਮੁਰਸ਼ਦ ਅੱਗੇ ਨਿਵਣ ਲਈ ਬਾਣੀ ਵਾਰ-ਵਾਰ ਤਾਕੀਦ ਕਰਦੀ ਹੈ :

*ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥ (ਫਰੀਦ, ਪੰਨਾ ੧੩੮੧)*
*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥ (ਮਹਲਾ ੨, ਪੰਨਾ ੮੯)*

ਗੁਰਬਾਣੀ ਵਿਚਲਾ ਨਿਵਣ ਗੁਣ ਜੀਵ ਨੂੰ ਜਾਤੀ ਅਭਿਮਾਨ ਤੋਂ ਵੀ ਹੋੜਦਾ ਹੈ :

*ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥*
*ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ (ਪੰਨਾ ੧੧੨੭)*

ਇਹ ਗਰਬ ਹੀ ਨਿਵਣ ਗੁਣ ਦੇ ਵਿਰੋਧ ਵਿਚ ਆ ਖਲੋਂਦਾ ਹੈ ਅਤੇ ਖ਼ੁਆਰੀ ਦਾ ਕਾਰਨ ਬਣਦਾ ਹੈ। ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਜੀ ਫ਼ੁਰਮਾਉਂਦੇ ਹਨ :

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥*
*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥ (ਪੰਨਾ ੨੭੮)*

ਉਚੀ ਆਤਮਿਕ ਅਵੱਸਥਾ ਵਿਚ ਵਿਚਰਨ ਵਾਲੇ ਵੀ ਆਪਣੇ ਆਪ ਨੂੰ ਨਿਮਾਣੇ ਦਰਸਾਉਂਦੇ ਹਨ :

*ਬ੍ਰਹਮ ਗਿਆਨੀ ਊਚ ਤੇ ਊਚਾ ॥*
*ਮਨਿ ਅਪਨੈ ਹੈ ਸਭ ਤੇ ਨੀਚਾ ॥* (ਪੰਨਾ ੨੭੨)

ਅਤੇ *ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥*
*ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥* (ਪੰਨਾ ੨੬੬)

'ਗਰੀਬੀ ਗਦਾ ਹਮਾਰੀ' ਦੇ ਵਕਤਾ ਨੇ ਨੰਗੇ ਪੈਰੀਂ ਚੱਲ ਕੇ ਬਾਬਾ ਮੋਹਨ ਜੀ ਦੇ ਮਹਲਾਂ ਪਾਸ ਖਲੋ ਕੇ ਮਧੁਰ ਕੀਰਤਨ ਰਾਹੀਂ ਬਾਬਾ ਮੋਹਨ ਜੀ ਦਾ ਦਿਲ ਪਿਘਲਾ ਕੇ ਨਿਵਣ ਗੁਣ ਦੀ ਇਕ ਲਾਸਾਨੀ ਉਦਾਹਰਣ ਕਾਇਮ ਕੀਤੀ ।

ਆਦਿ ਗ੍ਰੰਥ ਦੇ ਪਹਿਲੇ ਲਿਖਾਰੀ ਭਾਈ ਗੁਰਦਾਸ ਜੀ ਨੇ ਗੁਰੂ-ਆਸ਼ੇ ਨੂੰ ਆਪਣੀਆਂ ਵਾਰਾਂ ਵਿਚ ਇਸ ਤਰ੍ਹਾਂ ਪੇਸ਼ ਕੀਤਾ ਹੈ :

*(੧) ਨਿਵ ਚਲਣੁ ਗੁਰ ਮਾਰਗੁ ਦਸੇ ॥੧੧॥* (ਵਾਰ ੪)
*(੨) ਨਿਵ ਚਲੈ ਸੋ ਗੁਰੂ ਪਿਆਰਾ ॥੫॥* (ਵਾਰ ੪)
ਅਤੇ *(੩) ਨੀਵਾਂ ਜਿਣੈ, ਉਚੇਰਾ ਹਾਰੇ ॥੬॥* (ਵਾਰ ੪)

ਇਸ ਨਿਵਣ ਗੁਣ ਦੀ ਮਿਸਾਲ ਭਾਈ ਗੁਰਦਾਸ ਜੀ ਨੇ ਹੋਰ ਵੀ ਦਿੱਤੀ ਹੈ ਜਿਥੇ ਲੋਕ-ਗੀਤਾਂ ਵਿਚ :

ਧਰਤੀ ਜੇਡ ਗਰੀਬ ਨਾ ਕੋਈ,
ਇੰਦਰ ਜੇਡ ਨਾ ਰਾਜਾ ।

ਆਖ ਕੇ ਧਰਤੀ ਦੀ ਨਿਮਰਤਾ ਅਤੇ ਨਿਵਣ ਗੁਣਾਂ ਨੂੰ ਪ੍ਰਗਟ ਕੀਤਾ ਹੈ, ਉਥੇ ਭਾਈ ਸਾਹਿਬ ਵੀ ਗਰੀਬ ਤੇ ਨਿਵਣ ਗੁਣਾਂ ਵਾਲੀ ਧਰਤੀ ਨੂੰ ਮਾਣ ਦਾ ਸਥਾਨ ਦਿੰਦੇ ਲਿਖਦੇ ਹਨ :

*ਸਭ ਦੂੰ ਨੀਵੀ ਧਰਤਿ ਹੈ, ਆਪੁ ਗਵਾਇ ਹੋਈ ਓਡੀਣੀ ।*
*ਧੀਰਜੁ ਧਰਮੁ ਸੰਤੋਖੁ ਦ੍ਰਿੜ, ਪੈਰਾ ਹੇਠਿ ਰਹੈ ਲਿਵ ਲੀਣੀ ।*
*ਸਾਧ ਜਨਾਂ ਦੇ ਚਰਣ ਛੁਹਿ, ਆਢੀਣੀ ਹੋਈ ਲਾਖੀਣੀ ।...*
*ਗੁਰਮੁਖਿ ਸੁਖ ਫਲੁ ਹੈ ਮਸਕੀਣੀ ॥੨॥* (ਵਾਰ ੪)

ਕਲਯੁਗ ਵਿਚ ਤਾਂ ਨਿਵਣ ਗੁਣ ਦੀ ਹੋਰ ਵੀ ਮਹਾਨਤਾ ਹੈ :

*ਕਲਜੁਗ ਦੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ ।...*
*ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰਿ ਪਾਈ ।* (ਵਾਰ ੧/੧੬)

ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਪੱਦਵੀ ਦੇਣ ਵਾਲੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੇ ਆਪ ਨੂੰ ਪਰੱਮ ਪੁਰਖ ਦਾ ਦਾਸ ਅਖਵਾਉਣਾ ਹੀ ਯੋਗ ਸਮਝਦੇ ਹਨ।

ਨਿਵਾਜੇ ਸੁਤ ਹੋਣ ਦੇ ਬਾਵਜੂਦ ਦੋਵੇਂ ਹੱਥ ਜੋੜ ਅਤੇ ਸਿਰ ਨਿਵਾ ਕੇ ਬੇਨਤੀ ਕਰਦੇ ਹਨ ਤੇ ਜਦ ਪਿਆਰੇ ਨੂੰ ਕੋਈ ਸੰਦੇਸ਼ ਵੀ ਭੇਜਦੇ ਹਨ, ਉਹ ਵੀ ਮੁਰੀਦ ਬਣਕੇ ।

ਕੀ ਇਹ ਨਿਵਣ ਗੁਣ ਦੀ ਅਦੁੱਤੀ ਮਿਸਾਲ ਨਹੀਂ ?

ਨਿਵਣ ਗੁਣ ਸੱਚ-ਮੁੱਚ ਹੀ ਗੁਰਸਿੱਖੀ ਜੀਵਨ ਦਾ ਧੁਰਾ ਹੈ ।

✡ ✡ ✡

# ਮੁਕਤੀ

ਇਸ ਦੁੱਖਾਂ ਦੇ ਸੰਸਾਰ ਵਿਚ ਮੁਕਤੀ ਦਾ ਸ਼ਬਦ ਮਨ ਨੂੰ ਇਸ ਤਰ੍ਹਾਂ ਖਿੱਚ ਪਾਉਂਦਾ ਹੈ, ਜਿਸ ਤਰ੍ਹਾਂ ਮਾਰੂਥਲਾਂ ਵਿਚ ਪਿਆਸੇ ਆਦਮੀ ਨੂੰ ਠੰਢਾ-ਮਿੱਠਾ ਜਲ। ਸੰਸਾਰ ਨਾਸ਼ਵੰਤ ਹੋਣ ਕਾਰਨ ਜਨਮ-ਮਰਨ ਦੇ ਬੰਧਨਾਂ ਵਿਚ ਪਿਆ ਹੋਇਆ ਹੈ। ਇਸ ਜਨਮ-ਮਰਨ ਦੇ ਬੰਧਨ ਤੋਂ ਇਲਾਵਾ ਸੰਸਾਰ ਵਿਚ ਹੋਰ ਵੀ ਅਨੇਕਾਂ ਪ੍ਰਕਾਰ ਦੇ ਬੰਧਨ ਹਨ ਜੋ ਜੀਵ ਨੂੰ ਹਮੇਸ਼ਾਂ ਦੁੱਖਾਂ ਵਿਚ ਗ੍ਰੱਸੀ ਰੱਖਦੇ ਹਨ। ਇਸ ਲਈ ਦੁੱਖਾਂ ਤੋਂ ਕਿਨਾਰਾ ਕਰਨ ਲਈ ਆਦਿ-ਜੁਗਾਦਿ ਤੋਂ ਹੀ ਮਨੁੱਖ ਦੀ ਇਹ ਪ੍ਰਵਿਰਤੀ ਰਹੀ ਹੈ ਕਿ ਉਹ ਕਿਵੇਂ ਨਾ ਕਿਵੇਂ ਸੰਸਾਰ ਦੇ ਸੰਸਿਆਂ ਤੋਂ ਮੁਕਤੀ ਹਾਸਲ ਕਰ ਲਵੇ। ਮੁਸਲਮਾਨਾਂ 'ਚ ਨਿਜਾਤ ਅਤੇ ਬੁੱਧ ਮੱਤ ਵਿਚ ਨਿਰਬਾਣ ਪਦ ਮੁਕਤੀ ਦੇ ਹੀ ਦੂਜੇ ਰੂਪ ਹਨ। ਜੈਨ ਮੱਤ ਅਨੁਸਾਰ ਵੀ ਮੁਕਤੀ ਦਾ ਭਾਵ ਆਤਮਾ ਦਾ ਸੰਸਾਰਕ ਝਮੇਲਿਆਂ ਤੋਂ ਮੁਕਤ ਹੋ ਕੇ ਉੱਚੇ ਅਕਾਸ਼ ਵਿਚ ਮੰਡਲਾਉਣਾ ਹੈ।

ਸਨਾਤਨ ਧਰਮ ਅਨੁਸਾਰ ਮੁਕਤੀ ਦੇ ਚਾਰ ਭੇਦ ਹਨ—(੧) ਸਮੀਪ (੨) ਸਾਰੂਪ (੩) ਸਾਲੋਕ ਤੇ (੪) ਸਾਯੁਜ। ਇਸ ਚੌਥੀ ਅਵੱਸਥਾ ਵਿਚ ਜੀਵ-ਮੁਕਤ ਹੋ ਕੇ ਅਥਾਹ ਸ਼ਕਤੀਆਂ ਦਾ ਮਾਲਕ ਬਣ ਜਾਂਦਾ ਹੈ। ਜਗਤ ਦੀ ਰਚਨਾ ਕਰਨ, ਇਸ ਨੂੰ ਕਾਇਮ ਰੱਖਣ ਅਤੇ ਪਰਲੋ ਕਰਨ ਦੀ ਸ਼ਕਤੀ ਤੋਂ ਇਲਾਵਾ ਬਾਕੀ ਸਭ ਸ਼ਕਤੀਆਂ ਇਸ ਦੇ ਅਧੀਨ ਹੋ ਜਾਂਦੀਆਂ ਹਨ।

ਗੁਰਬਾਣੀ ਅਨੁਸਾਰ ਵੀ ਜੀਵ ਹਮੇਸ਼ਾ ਬੰਧਨਾਂ ਵਿਚ ਘਿਰਿਆ ਰਹਿੰਦਾ ਹੈ ਅਤੇ ਇਸ ਦਾ ਮੁੱਖ ਕਾਰਨ ਹਉਮੈ ਹੈ:

*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥* *(ਪੰਨਾ ੪੬੬)*

ਹਉਮੈ ਦੀ ਮੈਲ ਵਿਚ ਫਸਿਆ ਮੁਕਤੀ ਦੀ ਕੀ ਸਾਰ ਰੱਖ ਸਕਦਾ ਹੈ:

*ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥*
*ਮੋਖ ਮੁਕਤਿ ਕੀ ਸਾਰ ਨ ਜਾਣਾ ॥* *(ਪੰਨਾ ੪੬੬)*

ਮੁਕਤੀ ਦਾ ਦਰਵਾਜ਼ਾ ਬਹੁਤ ਤੰਗ ਹੈ ਤੇ ਇਹ ਮਨ ਹਾਥੀ ਵਾਂਗ ਮਸਤ ਅਲਬੇਲਾ ਹੈ:

*ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥*
*ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥ (ਪੰਨਾ ੧੩੬੭)*

ਮਨ ਦੀ ਮਸਤੀ ਤੋਂ ਇਲਾਵਾ ਜੀਵ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵੀ ਜੱਕੜੀ ਬੈਠੇ ਹਨ ਅਤੇ ਇਹਨਾਂ ਕਾਰਨ ਉਹ ਹੋਰ ਬੰਧਨਾਂ ਵਿਚ ਫਸ ਬਹਿੰਦਾ ਹੈ:

*ਬੰਧਨ ਮਾਤ ਪਿਤਾ ਸੰਸਾਰਿ ॥*

*ਬੰਧਨ ਸੁਤ ਕੰਨਿਆ ਅਰੁ ਨਾਰਿ ॥*
*ਬੰਧਨ ਕਰਮ ਧਰਮ ਹਉ ਕੀਆ ॥*
*ਬੰਧਨ ਪੁਤੁ ਕਲਤੁ ਮਨਿ ਬੀਆ ॥* *(ਪੰਨਾ ੪੧੬)*

ਹਉਮੈ ਅਤੇ ਅਗਿਆਨ ਤੋਂ ਛੁਟਕਾਰਾ ਪਾ ਕੇ ਹੀ ਜੀਵ ਮੁਕਤ ਹੋ ਸਕਦਾ ਹੈ। ਵੇਦਾਂਤ ਅਨੁਸਾਰ ਵੀ

"ਮੂਲ ਸਹਿਤ ਸੋਕ ਮੋਹ ਕੀ ਨਵਿਰਤੀ ਪ੍ਰਮਾਨੰਦ ਕੀ ਪ੍ਰਾਪਤੀ ਕੋ ਮੋਕ਼ਸ਼ ਕਹੀਏ ਹੈ।"

ਇਹ ਅਗਿਆਨ ਦਾ ਅੰਧੇਰਾ ਗੁਰੂ ਦੇ ਅੰਜਨ ਦੁਆਰਾ ਹੀ ਦੂਰ ਕੀਤਾ ਜਾ ਸਕਦਾ ਹੈ ਅਤੇ ਸਤਿਗੁਰੂ ਮੋਹ ਅਤੇ ਕੂੜ ਦੀ ਪਾਲ ਤੋੜ ਦਿੰਦਾ ਹੈ :

*ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥*
*(ਪੰਨਾ ੪੬੬)*

ਸਤਿਗੁਰੂ ਉਹ ਵੈਦ ਹੈ ਜੋ ਕੇਵਲ ਮਰਜ਼ ਹੀ ਨਹੀਂ ਦੱਸਦਾ, ਇਸ ਦਾ ਇਲਾਜ ਵੀ ਦੱਸਦਾ ਹੈ।

ਗੁਰਬਾਣੀ ਅਨੁਸਾਰ ਮੁਕਤੀ ਦੇ ਦੋ ਪੱਖ ਹਨ :

*(੧) ਜੀਵਨ ਮੁਕਤੀ*
*(੨) ਬਿਦੇਹ ਮੁਕਤੀ।*

ਗੁਰਬਾਣੀ ਮਰਨ-ਮੁਕਤਿ ਨਾਲੋਂ ਜੀਵਨ-ਮੁਕਤਿ ਨੂੰ ਤਰਜੀਹ ਦਿੰਦੀ ਹੈ। ਮਰ ਕੇ ਮਿਲੀ ਮੁਕਤੀ ਦਾ ਜਿਉਂਦੇ ਬੰਦੇ ਨੂੰ ਕੀ ਲਾਭ ?

*ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥*
*ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥ (ਪੰਨਾ ੯੩)*

ਗੁਰਬਾਣੀ ਅਮਲੀ ਜੀਵਨ ਦੀ ਵਕਾਲਤ ਕਰਦੀ ਹੋਈ :

*ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ ਵਿਚੇ ਹੋਵੈ ਮੁਕਤਿ ॥ (ਪੰਨਾ ੫੨੨)*

ਦਾ ਭਰੋਸਾ ਦਿੰਦੀ ਹੈ। ਮਾਇਆ ਵਿਚ ਰਹਿੰਦਿਆਂ ਇਸ ਤੋਂ ਨਿਰਲੇਪ ਰਹਿਣ ਦੀ ਸਿੱਖਿਆ ਦਿੰਦੀ ਹੈ। ਉੱਪਰਲੇ ਭੇਖ ਜਾਂ ਦੰਭ ਮੁਕਤੀ ਨਹੀਂ ਦਿਵਾ ਸਕਦੇ :

*ਨਗਨ ਫਿਰਤ ਜੌ ਪਾਈਐ ਜੋਗੁ ॥*
*ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥...*
*ਮੂਡ ਮੁੰਡਾਏ ਜੌ ਸਿਧਿ ਪਾਈ ॥*
*ਮੁਕਤੀ ਭੇਡ ਨ ਗਈਆ ਕਾਈ ॥* *(ਕਬੀਰ ਜੀ, ਪੰਨਾ ੩੨੪)*

ਗੁਰਬਾਣੀ ਨੂੰ ਹਿਰਦੇ 'ਚ ਵਸਾਉਣ ਨਾਲ ਹੀ ਕੋਈ ਪ੍ਰਾਪਤੀ ਹੁੰਦੀ ਹੈ, ਨਹੀਂ ਤਾਂ

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥ (ਪੰਨਾ ੫੯੪)*

ਅਥਵਾ *ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥*
*ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥*

*(ਪੰਨਾ ੫੬੫)*

ਗੁਰ-ਸ਼ਬਦ ਮਨ ਨੂੰ ਬੁਰਿਆਈਆਂ ਤੋਂ ਹੋੜ ਕੇ ਚੰਗੇ ਪਾਸੇ ਲਾਉਂਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਜੀਵ :

*ਅਸੁਰ ਨਦੀ ਕਾ ਬੰਧੈ ਮੂਲੁ ॥*
*ਪਛਿਮ ਫੇਰਿ ਚੜਾਵੈ ਸੂਰੁ ॥* *(ਪੰਨਾ ੯੭੪)*

ਇਸ ਤਰ੍ਹਾਂ ਦੁਨੀਆਂ ਦੀਆਂ ਖ਼ਾਹਸ਼ਾਂ ਨੂੰ ਪੈਰਾਂ ਥੱਲੇ ਲਿਤਾੜ ਕੇ ਜੋ ਜੀਵ ਨਾਰਾਇਣ ਦਾ ਸਿਮਰਨ ਕਰਦੇ ਹਨ, ਉਹਨਾਂ ਬਾਰੇ ਭਗਤ ਤਿਲੋਚਨ ਜੀ ਫ਼ਰਮਾਉਂਦੇ ਹਨ :

*ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥*
*(ਪੰਨਾ ੫੨੬)*

ਅਤੇ ਗੁਰੂ ਤੇਗ਼ ਬਹਾਦਰ ਜੀ ਮੁੱਖੋਂ ਉਚਾਰਦੇ ਹਨ :

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥ (ਪੰਨਾ ੧੪੨੮)*

ਗੁਰੂ ਦਾ ਉਪਦੇਸ਼ ਗ੍ਰਹਿਣ ਕਰਨ ਨਾਲ ਹੀ ਮੁਕਤੀ ਮਿਲਦੀ ਹੈ :

*ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥* *(ਪੰਨਾ ੫੧੯)*

ਅਤੇ ਗੁਰੂ ਤੋਂ ਮੁੱਖ ਮੋੜਨ ਵਾਲਾ ਕਦੇ ਮੁਕਤ ਨਹੀਂ ਹੋ ਸਕਦਾ। ਇਸ ਸਬੰਧ ਵਿਚ ਸਾਹਿਬ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

*ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥*
*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥*
*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥*
*ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥*
*ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥*
*(ਪੰਨਾ ੯੨੦)*

ਅਤੇ ਉਪਰੋਕਤ ਵਿਚਾਰਾਂ ਦੀ ਪੁਸ਼ਟੀ ਗੁਰੂ ਜੀ ਇਸ ਤਰ੍ਹਾਂ ਵੀ ਕਰਦੇ ਹਨ :

*ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥*
*ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥*
*(ਪੰਨਾ ੪੯੫)*

ਗੁਰੂ ਦਾ ਸ਼ਬਦ ਕਮਾਉਣ ਵਾਲਿਆਂ ਦੀ ਇਹ ਅਵੱਸਥਾ ਬਣ ਜਾਂਦੀ ਹੈ :

*ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆਂ ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥*
*(ਪੰਨਾ ੪੬੬)*

ਅਤੇ ਉਹਨਾਂ ਦਾ ਭੋਜਨ ਵੀ 'ਹਰਿ ਭੋਜਨ ਅੰਮ੍ਰਿਤ ਸਾਰ' ਹੁੰਦਾ ਹੈ ਅਤੇ

*ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥ (ਪੰਨਾ ੬੪੫)*

ਇਸੇ ਤਰ੍ਹਾਂ ਭਾਉ ਭਗਤੀ ਵਿਚ ਰਤਿਆ ਜੀਵ ਆਪਾ ਮਿਟਾ ਕੇ ਮੁਕਤੀ ਦੇ ਦੁਆਰੇ ਪਹੁੰਚ ਜਾਂਦਾ ਹੈ :

*ਭਾਉ ਭਗਤਿ ਕਰਿ ਨੀਚੁ ਸਦਾਏ ॥*
*ਤਉ ਨਾਨਕ ਮੋਖੰਤਰੁ ਪਾਏ ॥ (ਪੰਨਾ ੪੭੦)*

ਸਤਿਗੁਰ ਕਿਉਂਕਿ ਪਾਰਬ੍ਰਹਮ ਪ੍ਰਮੇਸ਼ਰ ਦਾ ਹੀ ਰੂਪ ਹੈ ਇਸ ਲਈ :

*ਅਗਮ ਅਗਾਧਿ ਪਾਰਬ੍ਰਹਮੁ ਸੋਇ ॥*
ਜੋ ਜੋ ਕਹੈ ਸੁ ਮੁਕਤਾ ਹੋਇ ॥ (ਪੰਨਾ ੨੭੧)

ਪ੍ਰਭੂ ਦਾ ਨਾਂ ਅਤੇ ਹਰੀ ਦਾ ਸਿਮਰਨ ਮੁਕਤੀ ਦੇ ਦਾਤੇ ਹਨ :

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ
ਦੂਲਹ ਪ੍ਰਭ ਕੀ ਸਰਨ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ
ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥ *(ਨਾਮਦੇਵ ਜੀ, ਪੰਨਾ ੧੧੦੫)*

ਅਥਵਾ

*ਸੇ ਮੁਕਤੁ ਸੇ ਮੁਕਤੁ ਭਏ ਜਿਨਿ ਹਰਿ ਧਿਆਇਆ ਜੀ*
*ਤਿਨ ਤੂਟੀ ਜਮ ਕੀ ਫਾਸੀ ॥ (ਪੰਨਾ ੧੧)*

ਪ੍ਰੰਤੂ ਪ੍ਰਭੂ ਦੇ ਪਿਆਰੇ ਗੁਰਸਿੱਖ ਮੁਕਤੀ ਨਾਲੋਂ ਵੀ ਪ੍ਰਭੂ ਦੇ ਚਰਨਾਂ ਨਾਲ ਲੱਗੇ ਰਹਿਣਾ ਆਪਣੇ ਉਚੇਰੇ ਭਾਗ ਸਮਝਦੇ ਹਨ। ਉਹਨਾਂ ਲਈ :

*ਬੰਦਿਖਲਾਸੀ ਭਾਣੈ ਹੋਇ ॥੧੧॥ (ਪੰਨਾ ੫)*

ਅਤੇ ਭਾਣੇ ਵਿਚ ਰਹਿਣਾ ਗੁਰਸਿੱਖੀ ਦੀ ਅੰਤਮ ਮੰਜ਼ਲ ਹੈ। ਭਾਣੇ ਵਿਚ ਰਹਿਣਾ ਹੀ ਗੁਰਸਿੱਖਾਂ ਲਈ ਸਰਬ-ਸਰੇਸ਼ਟ ਅੱਵਸਥਾ ਹੈ :

*ਮੁਕਤ ਬੰਧ ਸਭਿ ਤੁਝ ਤੇ ਹੋਏ ਐਸਾ ਆਖਿ ਵਖਾਣੇ ॥*
*ਗੁਰਮੁਖਿ ਹੋਵੈ ਸੋ ਮੁਕਤੁ ਕਹੀਐ ਮਨਮੁਖ ਬੰਧ ਵਿਚਾਰੇ ॥*
*ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ ॥*
*(ਪੰਨਾ ੭੯੬)*

✡ ✡ ✡

# ਸਾਂਝੀਵਾਲਤਾ

ਸਰਬ-ਸਾਂਝੀ ਗੁਰਬਾਣੀ ਇਸ ਅੰਨ੍ਹੇ-ਬੋਲੇ ਸੰਸਾਰ ਵਿਚ ਚਾਨਣ-ਮੁਨਾਰੇ ਦਾ ਕੰਮ ਕਰਦੀ ਹੈ।

ਗੁਰਬਾਣੀ ਦਾ ਆਸ਼ਾ ਜੀਵ ਨੂੰ ਰੱਬੀ-ਅਸੂਲਾਂ ਅਨੁਸਾਰ ਨਿਰਭਉ ਅਤੇ ਨਿਰਵੈਰ ਬਣਾਉਣਾ ਹੈ। ਮਨਾਂ ਦੇ ਭੁਲੇਖੇ ਦੂਰ ਕਰਨਾ ਹੈ। ਵੈਰ ਅਤੇ ਭਉ ਤੋਂ ਰਹਿਤ ਜੀਵ ਪਰਮ ਪੁਰਖ ਦਾ ਹੀ ਰੂਪ ਹੁੰਦਾ ਹੈ। ਉਹ ਆਦਰਸ਼ਕ ਪ੍ਰਾਣੀ ਹੁੰਦਾ ਹੈ। ਉਹ ਆਪਣੇ ਮਨ ਨੂੰ ਕਾਬੂ ਵਿਚ ਰੱਖਣ ਦੇ ਸਮਰੱਥ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਉਹ ਗੁਰਬਾਣੀ ਦੇ ਉਪਦੇਸ਼ 'ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ' ਨੂੰ ਜੀਵਨ ਵਿਚ ਢਾਲ ਲੈਂਦਾ ਹੈ।

ਗੁਰਬਾਣੀ ਅਨੁਸਾਰ ਸੰਸਾਰ ਇਕ ਨੂਰ ਤੋਂ ਉਪਜਿਆ ਹੈ। ਇਥੇ ਊਚ-ਨੀਚ, ਛੂਤ-ਛਾਤ ਅਤੇ ਜਾਤ-ਪਾਤ ਨੂੰ ਕੋਈ ਥਾਂ ਨਹੀਂ। ਜੀਵ ਬਹੁਤ ਵਾਰ ਹਉਮੈਂ ਦਾ ਸ਼ਿਕਾਰ ਹੋ ਕੇ ਕੂੜ ਦੀਆਂ ਪਾਲਾਂ ਖੜੀਆਂ ਕਰ ਲੈਂਦਾ ਹੈ ਜਿਸ ਕਰਕੇ ਉਹ ਆਪ ਵੀ ਦੁਖੀ ਹੁੰਦਾ ਹੈ ਅਤੇ ਦੂਜਿਆਂ ਲਈ ਵੀ ਔਕੜਾਂ ਪੈਦਾ ਕਰ ਦਿੰਦਾ ਹੈ।

ਇਹ ਜੱਗ ਸਚੇ ਦੀ ਕੋਠੜੀ ਹੈ। ਗੁਰੂ ਜੀ ਕਹਿੰਦੇ ਹਨ :

*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ ॥* (ਪੰਨਾ ੯੨੨)

ਜੀਵ ਦਾ ਮਨ ਚੰਚਲ ਹੈ। ਅਸਥਿਰ ਹੈ। ਗੁਰੂ ਦੇ ਗਿਆਨ ਨਾਲ ਹੀ ਇਹ ਟਿਕਾਉ ਵਿਚ ਆ ਸਕਦਾ ਹੈ ਅਤੇ ਅੰਤਰ ਦੀ ਸੋਝੀ ਪ੍ਰਾਪਤ ਕਰ ਸਕਦਾ ਹੈ।

ਗੁਰਬਾਣੀ ਜੀਵਨ ਦੀ ਕਲਾ ਹੀ ਨਹੀਂ ਇਹ ਜੀਵਨ ਦੀ ਸਾਇੰਸ ਵੀ ਹੈ। ਇਹ ਜੀਵ ਨੂੰ ਸੌੜੇ ਹਿੱਤਾਂ ਤੋਂ ਉਪਰ ਉੱਠ ਕੇ ਨਿਰਮਲ ਜੀਵਨ ਜੀਉਣ ਦੀ ਪ੍ਰੇਰਨਾ ਦੇਣ ਦਾ ਮੁੱਖ ਸੋਮਾ ਹੈ :

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥*
*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥* (ਪੰਨਾ ੧੩੮੧)

ਗੁਰਬਾਣੀ ਸਭ ਭੇਦ-ਭਾਵ ਮਿਟਾ ਕੇ ਸਾਂਵਾ-ਪੱਧਰਾ ਮਿਲਵਰਤਣ ਵਾਲਾ ਜੀਵਨ ਜੀਉਣ ਦਾ ਉਪਦੇਸ਼ ਦਿੰਦੀ ਹੈ। ਸਰਬ-ਸਾਂਝੀ ਗੁਰਬਾਣੀ ਸਾਂਝੀਵਾਲਤਾ ਦੀ ਮੁਦਈ ਹੈ। ਇਸ ਰਸਤੇ ਵਿਚ ਵੱਡੀ ਰੁਕਾਵਟ ਮਨੁੱਖ ਦੀ ਹਉਮੈ ਹੈ, ਜਿਸ ਕਰਕੇ ਉਹ ਆਪਣੇ ਆਪ ਨੂੰ ਦੂਜਿਆਂ ਨਾਲੋਂ ਵਿਸ਼ੇਸ਼ ਸਮਝਣ ਲੱਗ ਪੈਂਦਾ ਹੈ।

ਬਾਈਬਲ ਅਨੁਸਾਰ ਵੀ ਅਹੰਕਾਰ ਸੱਤ ਬੱਜਰ ਕੁਰਹਿਤਾਂ (ਕੁਕਰਮਾਂ) ਵਿੱਚੋਂ ਇਕ ਹੈ।

ਗੀਤਾ ਵਿਚ ਵੀ ਭਗਵਾਨ ਕ੍ਰਿਸ਼ਨ ਏਹੀ ਉਪਦੇਸ਼ ਦਿੰਦੇ ਹਨ :

"ਮੈਂ ਸਾਰੇ ਭੂਤਾਂ ਵਿਚ ਸਮਾਨ ਭਾਵ ਨਾਲ ਵਿਆਪਕ ਹਾਂ। ਇਸ ਲਈ ਨਾ ਮੇਰਾ ਕੋਈ ਪਿਆਰਾ ਹੈ, ਨਾ ਦੁਖਿਆਰਾ।"

ਗੁਰਬਾਣੀ ਇਸ ਅਸੂਲ ਦੀ ਪੁਸ਼ਟੀ ਕਰਦੀ ਹੈ। ਗੁਰਬਾਣੀ 'ਮੈਂ ਮੇਰੀ' ਦਾ ਤਿਆਗ ਕਰਕੇ "ਤੂੰ" (ਕਰਤੇ) ਵਿਚ ਅਭੇਦ ਹੋਣ ਦਾ ਰਾਹ ਦਸਦੀ ਹੈ। ਇਸ ਲਈ ਸਮਦ੍ਰਿਸ਼ਟਤਾ ਦੀ ਜ਼ਰੂਰਤ ਹੈ।

ਗੁਰੂ ਨਾਨਕ ਦੇਵ ਜੀ ਦਾ ਉਦਾਸੀਆਂ ਧਾਰਨ ਦਾ ਮਨੋਰਥ ਇਸ ਸਾਂਝੀਵਾਲਤਾ ਦੇ ਪ੍ਰਚਾਰ ਹਿੱਤ ਹੀ ਤਾਂ ਸੀ। ਮਰਦਾਨੇ ਨੂੰ ਨਾਲ ਲੈ ਕੇ ਚੱਲਣਾ ਜਾਤ-ਪਾਤ ਦੇ ਬੰਧਨਾਂ ਨੂੰ ਭਾਰੀ ਸੱਟ ਮਾਰਨਾ ਸੀ। ਸਭ ਪਾਸੇ ਰੱਬ ਦਾ ਹੀ ਨੂਰ ਵੇਖਣਾ ਗੁਰਬਾਣੀ ਦਾ ਸਿਧਾਂਤ ਹੈ। ਗੁਰੂ ਜੀ ਹਿੰਦੂਆਂ ਦੇ ਤੀਰਥਾਂ 'ਤੇ ਗਏ। ਮੁਸਲਮਾਨਾਂ ਦੇ ਪੂਜਾ ਅਸਥਾਨਾਂ 'ਤੇ ਗਏ। ਰਾਮ ਤੇ ਅੱਲਾ ਨੂੰ ਇਕ ਰੂਪ ਜਾਨਿਆ। ਦੂਜੇ ਗੁਰੂ ਸਾਹਿਬ ਨੇ ਲੰਗਰ ਦੀ ਰਸਮ ਨੂੰ ਪੱਕਾ ਕਰਕੇ ਸੰਗਤ ਤੇ ਪੰਗਤ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਵਾਇਆ। ਵਿਚਾਰਾਂ ਦੀ ਸਾਂਝ ਦੇ ਨਾਲ ਇਕ ਪੰਗਤ ਵਿਚ ਬੈਠ ਭੋਜਨ ਛਕਣ ਦੀ ਰੀਤ ਸਾਂਝੀਵਾਲਤਾ ਦੇ ਰਸਤੇ ਵਿਚ ਮੀਲ ਪੱਥਰ ਸੀ।

ਹਰਿਮੰਦਰ ਸਾਹਿਬ ਦੀ ਸਥਾਪਨਾ ਕਰਕੇ ਸੰਸਾਰ ਦੇ ਸਭ ਲੋਕਾਂ ਲਈ ਇਸ ਦੇ ਬੂਹੇ ਖੋਲ੍ਹ ਦੇਣ ਨਾਲੋਂ ਵੱਡੀ ਉਦਾਹਰਣ ਸਾਂਝੀਵਾਲਤਾ ਦੀ ਸ਼ਾਇਦ ਸਾਰੀ ਦੁਨੀਆਂ ਵਿੱਚੋਂ ਕਿਧਰੇ ਨਾ ਮਿਲ ਸਕੇ।

ਪਰ ਇਹ ਗੱਲ ਬੜੇ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਗੁਰਬਾਣੀ ਦੀ ਸਾਂਝੀਵਾਲਤਾ ਨੇਕ ਗੁਣਾਂ 'ਤੇ ਅਧਾਰਿਤ ਹੈ। ਜੇ ਸਾਂਝ ਹੈ ਤਾਂ ਕੇਵਲ ਗੁਣਾਂ ਕਰਕੇ। ਬਦੀ ਨਾਲ ਕੋਈ ਸਾਂਝ ਨਹੀਂ, ਕੋਈ ਸਮਝੌਤਾ ਨਹੀਂ :

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥...*
*ਜਿਥੈ ਜਾਇ ਬਹੀਐ ਭਲਾ ਕਹੀਐ ... ॥* (ਪੰਨਾ ੭੬੬)
*ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ .... ॥*

ਅਥਵਾ *ਸਚੀ ਬੈਸਕ ਤਿਨ੍ਾ ਸੰਗਿ ਜਿਨ ਸੰਗਿ ਜਪੀਐ ਨਾਉ ॥*
*ਤਿਨ੍ ਸੰਗਿ ਸੰਗੁ ਨ ਕੀਚਈ, ਨਾਨਕ ਜਿਨਾ ਆਪਣਾ ਸੁਆਉ ॥*
(ਪੰਨਾ ੫੨੦)

ਕਿਉਂਕਿ ਨੇਕੀ ਦਾ ਰਸਤਾ ਹਰ ਪ੍ਰਾਣੀ ਮਾਤਰ ਲਈ ਖੁੱਲ੍ਹਾ ਹੈ, ਇਸ ਲਈ ਗੁਰਬਾਣੀ ਸਾਰੀ ਲੁਕਾਈ ਨੂੰ ਆਪਣੀ ਗੋਦ ਵਿਚ ਲੈ ਲੈਂਦੀ ਹੈ।

ਗੁਰਬਾਣੀ ਜਗਤ ਦੀ ਮਾਂ ਹੈ। ਕੋਈ ਵੀ ਮਾਂ ਇਹ ਨਹੀਂ ਚਾਹੁੰਦੀ ਕਿ ਬੱਚਾ ਜ਼ਹਿਰ ਚੱਖੇ ਜਾਂ ਸੱਪਾਂ ਨਾਲ ਖੇਡੇ ਜਾਂ ਭੈੜੀ ਸੰਗਤ ਦਾ ਸ਼ਿਕਾਰ ਹੋਵੇ।

ਗੁਰਬਾਣੀ ਸਗੋਂ ਜੀਵਾਂ ਦੇ ਔਗਣ ਅਤੇ ਖਾਮੀਆਂ ਨੂੰ ਦੂਰ ਕਰਕੇ ਸਦੀਵੀਂ ਸਾਂਝੀਵਾਲਤਾ ਲਈ ਰਾਹ ਤਿਆਰ ਕਰਦੀ ਹੈ :

*ਹੋਇ ਇਕਤ੍ਰ ਮਿਲਹੁ ਮੇਰੇ ਭਾਈ,*

*ਦੁਬਿਧਾ ਦੂਰਿ ਕਰਹੁ ਲਿਵ ਲਾਇ ॥*
*ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥*
*(ਬਸੰਤੁ ਮਹਲਾ ੫, ਪੰਨਾ ੧੧੮੫)*

ਗੁਰਬਾਣੀ ਮਨ ਦੀ ਸਾਧਨਾ 'ਤੇ ਜ਼ੋਰ ਦਿੰਦੀ ਹੈ ਅਤੇ ਇਸ ਤਰ੍ਹਾਂ ਨਿਰਮਲ ਹੋਇਆ ਮਨ ਇਕ ਪ੍ਰਭੂ ਨੂੰ ਪਹਿਚਾਨ ਲੈਂਦਾ ਹੈ ਤੇ ਉਸ ਲਈ

*ਨਾ ਕੋ ਬੈਰੀ ਨਹੀ ਬਿਗਾਨਾ*
*ਸਗਲ ਸੰਗਿ ਹਮ ਕਉ ਬਨਿ ਆਈ ॥* *(ਪੰਨਾ ੧੨੯੯)*

ਦੀ ਅਵੱਸਥਾ ਹੋ ਜਾਂਦੀ ਹੈ ਅਤੇ ਉਹ ਕਿਸੇ ਵਿਸਮਾਦ ਵਿਚ ਆ ਕੇ ਇਹ ਗਾਉਣ ਲੱਗ ਪੈਂਦਾ ਹੈ :

*ਸਭੇ ਸਾਝੀਵਾਲ ਸਦਾਇਨਿ*
*ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥*

ਇਸ ਅਵੱਸਥਾ ਵਾਲੇ ਪ੍ਰਾਣੀ ਨੂੰ ਸਾਰੇ ਲੋਕ ਭੈਣ-ਭਰਾਵਾਂ ਵਾਂਗ ਲੱਗਦੇ ਹਨ ਅਤੇ ਉਹ ਸਭਨਾਂ ਵੱਲੋਂ ਪ੍ਰਭੂ-ਪਿਤਾ ਦੇ ਚਰਨਾਂ ਵਿਚ ਅਰਜ਼ੋਈ ਕਰਦਾ ਅਜੀਬ ਅਨੰਦ ਪ੍ਰਾਪਤ ਕਰਦਾ ਹੈ :

*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥*
*ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥* *(ਪੰਨਾ ੨੬੮)*

ਅਜੇਹੇ ਜੀਵਾਂ ਬਾਰੇ ਗੁਰਬਾਣੀ ਦਾ ਫ਼ੁਰਮਾਣ ਹੈ :

*ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥*
*ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥ (ਪੰਨਾ ੫੩੨)*

ਗੁਰਬਾਣੀ ਦਾ, ਸੰਗਤ ਦਾ ਸਿਧਾਂਤ ਵੀ ਦੁਨਿਆਵੀ ਅਖਾਣ 'ਜਮਾਤ ਕਰਾਮਾਤ' ਦਾ ਹੀ ਸੁਧਾਰਿਆ ਅਤੇ ਵਿਕਸਤ ਰੂਪ ਹੈ ।

ਦੁਨੀਆਂ ਦੇ ਰਿਸ਼ਤੇ ਕਿਉਂਕਿ ਗਰਜ਼ 'ਤੇ ਅਧਾਰਿਤ ਹਨ, ਇਸ ਲਈ ਇਨ੍ਹਾਂ ਨੂੰ ਟੁਟਦਿਆਂ ਵੀ ਦੇਰ ਨਹੀਂ ਲਗਦੀ । ਆਮ ਕਹਾਵਤ ਹੈ ।

ਕੋਠਾ ਉਸਰਿਆ ਅਤੇ ਤਰਖਾਣ ਵਿਸਰਿਆ; ਪ੍ਰੰਤੂ ਗੁਣਾਂ ਦੀ ਸਾਂਝ ਸਦੀਵੀਂ ਹੁੰਦੀ ਹੈ :

*ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥*
*ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥* *(ਪੰਨਾ ੧੦੧੫)*

ਗੁਰਬਾਣੀ ਦਾ ਪ੍ਰੇਮੀ ਆਪ ਹੀ ਨਾਮ ਜਪ ਕੇ ਸਚਿਆਰਾ ਨਹੀਂ ਬਣਦਾ, ਸਗੋਂ 'ਮੰਨੈ ਤਰੈ ਤਾਰੇ ਗੁਰੁ ਸਿਖ' ਉਤੇ ਚੱਲ ਕੇ ਦੂਜਿਆਂ ਨੂੰ ਵੀ ਅਜੇਹਾ ਕਰਨ ਲਈ ਤੇ ਬਣਨ ਲਈ ਪ੍ਰੇਰਦਾ ਹੈ। ਉਹ ਤਾਂ ਸਗੋਂ ਉੱਚੀ ਆਵਾਜ਼ ਨਾਲ ਸਭ ਨੂੰ ਨਿਮੰਤਰਣ ਦਿੰਦਾ ਹੈ :

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥*
*(ਪੰਨਾ ੯੨੦)*

ਨਾਮ ਦੇ ਦਾਰੂ ਨਾਲ ਸਗਲ ਰੋਗੀਆਂ ਦਾ ਨਿਸਤਾਰਾ ਕੀਤਾ ਜਾਂਦਾ ਹੈ :

*ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥*

*(ਸੋਰਠਿ ਮਹਲਾ ੫, ਪੰਨਾ ੬੦੮)*

ਜਿਨ੍ਹਾਂ ਅੰਦਰ ਨਾਮ ਦਾ ਨਿਵਾਸ ਹੋ ਜਾਂਦਾ ਹੈ, ਉਹਨਾਂ ਨੂੰ ਹਰ ਪਾਸੇ ਰੱਬ ਦਾ ਰੂਪ ਹੀ ਦਿਖਾਈ ਦੇਂਦਾ ਹੈ :

*ਉਰਿ ਧਾਰੈ ਜੋ ਅੰਤਰਿ ਨਾਮੁ ॥*
*ਸਰਬ ਮੈ ਪੇਖੈ ਭਗਵਾਨੁ ॥* *(ਪੰਨਾ ੨੭੪)*

ਗੁਰਬਾਣੀ ਦਾ ਕਥਨ ਹੈ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥* *(ਪੰਨਾ ੮)*

ਸਾਰਾ ਜਗਤ ਇਕੋ ਕੁਦਰਤ ਦੀ ਗੋਦੀ ਦਾ ਅਨੰਦ ਮਾਣਦਾ ਹੈ। ਸਾਫ਼ ਮਨਾਂ ਅਤੇ ਨੇਕ ਦਿਲਾਂ ਲਈ ਸਾਂਝ ਦਾ ਮਾਹੌਲ ਉਸਾਰਨ ਲਈ ਗੁਰਬਾਣੀ ਦਾ ਬਹੁਤ ਯੋਗਦਾਨ ਹੈ।

ਭਾਈ ਗੁਰਦਾਸ ਜੀ ਨੇ ਤਾਂ ਵਾਹਿਗੁਰੂ ਸ਼ਬਦ ਦਾ ਭੇਦ ਖੋਲ੍ਹ ਕੇ ਯੁਗਾਂ ਦੀ ਸਾਂਝ ਪੱਕੀ ਕਰਵਾ ਦਿੱਤੀ ਹੈ। ਆਪ ਲਿਖਦੇ ਹਨ :

*ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ ।*
*ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ।*
*ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੈ ਸੁਖੁ ਪਾਵੈ।*
*ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ।*

*(ਵਾਰ ੧/੪੯)*

ਜੁਗਾਂ-ਜੁਗਾਂਤਰਾਂ ਅਤੇ ਦੇਸ਼ਾਂ-ਦਿਸੰਤਰਾਂ ਦੀਆਂ ਵਿਥਾਂ ਮੇਟ ਸਕਣ ਵਾਲੀ ਬਾਣੀ ਸਾਰੇ ਸੰਸਾਰ ਨੂੰ ਇਕ ਸੂਤਰ ਮਾਲਾ ਦੇ ਮਣਕਿਆਂ ਦੀ ਤਰ੍ਹਾਂ ਸਾਂਝੀਵਾਲਤਾ ਦੇ ਇਕ ਸੂਤਰ ਵਿਚ ਪਰੋਣ ਦੇ ਸਮਰੱਥ ਹੈ।

✡ ✡ ✡

# ਅੰਮ੍ਰਿਤ

ਮਨੁੱਖ ਜਦ ਤੋਂ ਹੀ ਇਸ ਮ੍ਰਿਤ ਮੰਡਲ ਵਿਚ ਆਇਆ ਹੈ, ਉਸ ਦੀ ਇਹ ਬੜੀ ਤੀਬਰ ਇੱਛਾ ਰਹੀ ਹੈ ਕਿ ਉਹ ਕਿਵੇਂ ਨਾ ਕਿਵੇਂ ਅਮਰ ਹੋ ਸਕੇ, ਭਾਵ ਮੌਤ ਦੇ ਡਰ ਤੋਂ ਸਦਾ ਵਾਸਤੇ ਛੁਟਕਾਰਾ ਪ੍ਰਾਪਤ ਕਰ ਸਕੇ। ਵਿਸ਼ਵ ਦੇ ਹਰ ਧਰਮ ਵਿਚ ਜੀਵਨ ਨੂੰ ਸਦੀਵਤਾ ਪ੍ਰਦਾਨ ਕਰਨ ਵਾਲੀ ਕਿਸੇ ਨਾ ਕਿਸੇ ਵਸਤੂ ਦਾ ਜ਼ਿਕਰ ਆਉਣਾ ਸੁਭਾਵਕ ਹੀ ਹੈ। ਵੇਦਾਂ-ਕਤੇਬਾਂ ਵਿਚ ਅਜਿਹੇ ਪਦਾਰਥਾਂ ਦੇ ਜ਼ਿਕਰ ਆਉਂਦੇ ਹਨ, ਜੋ ਜੀਵ ਨੂੰ ਮੌਤ ਦੇ ਮੂੰਹ 'ਚੋਂ ਕੱਢ ਲੈਂਦੇ ਹਨ। ਜਦ ਲਛਮਣ ਨੂੰ ਮੂਰਛਾ ਆ ਗਈ ਸੀ ਤਾਂ ਹਨੂੰਮਾਨ ਨੂੰ ਕੋਈ ਐਸੀ ਹੀ ਸੰਜੀਵਨੀ ਬੂਟੀ ਲਿਆਉਣ ਲਈ ਭੇਜਿਆ ਗਿਆ ਸੀ। ਵੇਦਾਂ ਵਿਚ ਕਈ ਜਗ੍ਹਾ ਸੋਮ ਰਸ ਦਾ ਜ਼ਿਕਰ ਆਉਂਦਾ ਹੈ। ਰਿਗਵੇਦ ਵਿਚ ਸੋਮ ਰਸ ਦਾ ਵਧੇਰੇ ਵਿਸਥਾਰ-ਪੂਰਬਕ ਜ਼ਿਕਰ ਮਿਲਦਾ ਹੈ। ਇਹ ਰਸ ਦੇਣ ਵਾਲੀ ਬੂਟੀ ਦਾ ਸਬੰਧ ਜਵਾਰਭਾਟਾ ਦੀ ਤਰ੍ਹਾਂ ਚੰਦਰਮਾ ਨਾਲ ਦਰਸਾਇਆ ਜਾਂਦਾ ਹੈ। ਇਸੇ ਲਈ ਚੰਦਰਮਾ ਨੂੰ ਸੋਮ ਨਾਮ ਨਾਲ ਵੀ ਜਾਣਿਆ ਜਾਂਦਾ ਹੈ।

ਦੁਨੀਆਂ ਨੂੰ ਜਿੱਤਣ ਦੇ ਦਾਅਵੇ ਕਰਨ ਵਾਲੇ ਸ਼ਾਹ ਸਿਕੰਦਰ ਵਰਗੇ ਹੁਕਮਰਾਨ ਵੀ ਮੌਤ 'ਤੇ ਫ਼ਤਹਿ ਹਾਸਲ ਕਰਨ ਲਈ ਆਬੇ-ਹਯਾਤ ਦੀ ਤਲਾਸ਼ ਵਿਚ ਜੰਗਲਾਂ ਅਤੇ ਪਹਾੜਾਂ ਵਿਚ ਭਟਕਦੇ ਰਹੇ ਪ੍ਰੰਤੂ ਉਹਨਾਂ ਨੂੰ ਇਸ ਦੀ ਪ੍ਰਾਪਤੀ ਨਾ ਹੋ ਸਕੀ:

*ਸਾਹ ਸਿਕੰਦਰ ਢੂੰਡੇ ਆਬਿ ਹਯਾਤ ਨੂੰ।*
*ਫਿਰਦਾ ਵਿਚ ਉਜਾੜੀਂ ਦਿਨ ਤੇ ਰਾਤ ਨੂੰ।*
*ਕਦੀ ਨਾ ਪੀਤੋਸੁ ਪਿਆਲਾ ਆਪਣੇ ਦਸਤ ਭਰ।*
*ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਹੀਂ ਇੰਜ ਕਰ।*

ਹੋਰ ਵੀ ਬਹੁਤ ਸਾਰੇ ਸੁਰ ਨਰ, ਮੁਨ ਜਨ ਅੰਮ੍ਰਿਤ ਦੀ ਖੋਜ ਵਿਚ ਲੱਗੇ ਰਹੇ ਹਨ। ਈਸਾਈ ਮੱਤ ਵਿਚ ਵੀ (Baptism) ਦੀ ਰਸਮ ਕੁਝ ਹੱਦ ਤਕ ਅੰਮ੍ਰਿਤ-ਪਾਨ ਕਰਨ ਦੀ ਰਸਮ ਨਾਲ ਮੇਲ ਖਾਂਦੀ ਹੈ।

ਸਿੱਖ ਧਰਮ ਵਿਚ ਅੰਮ੍ਰਿਤ ਦੀ ਵਿਸ਼ੇਸ਼ ਅਹਿਮੀਅਤ ਹੈ। ਦਸਮੇਸ਼ ਪਿਤਾ ਨੇ ੧੬੯੯ ਦੀ ਵੈਸਾਖੀ ਨੂੰ ਪੰਜਾਂ ਪਿਆਰਿਆਂ ਦੀ ਚੋਣ ਕਰ ਕੇ ਉਹਨਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਉਪਰੰਤ ਉਹਨਾਂ ਤੋਂ ਖ਼ੁਦ ਅੰਮ੍ਰਿਤ-ਪਾਨ ਕੀਤਾ ਅਤੇ ਗੁਰੂ ਚੇਲੇ ਦੀ ਪਦਵੀ ਵਿਚ ਸਮਾਨਤਾ ਲਿਆ ਕੇ ਜਗਤ ਨੂੰ ਚਕ੍ਰਿਤ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਇਸ ਤਰ੍ਹਾਂ ਅੰਮ੍ਰਿਤ ਦਾ ਬਾਟਾ ਤਿਆਰ ਕਰਵਾ ਕੇ ਸਿੱਖਾਂ ਨੂੰ ਸਿੰਘ ਸਜਾਣ ਦੀ ਕਿਰਿਆ ਇਤਿਹਾਸਕ ਪੱਖੋਂ ਜ਼ਰੂਰ ਬਹੁਤ ਹੀ ਮਹੱਤਵਪੂਰਨ

ਹੈ ਪ੍ਰੰਤੂ ਸਿੱਖ ਸੰਪਰਦਾ ਵਿਚ ਅੰਮ੍ਰਿਤ ਦਾ ਸੰਕਲਪ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪਰਤੱਖ ਰੂਪ ਵਿਚ ਵਿਦਮਾਨ ਹੈ।

ਗੁਰਬਾਣੀ ਅਨੁਸਾਰ ਅੰਮ੍ਰਿਤ ਕੀ ਹੈ ? ਇਸ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਸਪੱਸ਼ਟ ਉੱਤਰ ਮਿਲਦੇ ਹਨ :

*ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ (ਮਾਝ ਮ: ੩, ਪੰਨਾ ੧੧੯)*

ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦਾ ਬਚਨ ਹੈ :

ੳ) *ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ,*
*ਅੰਮ੍ਰਿਤੁ ਗੁਰਮਤਿ ਪਾਏ ਰਾਮ ॥*
*(ਰਾਗ ਬਿਹਾਗੜਾ ਮ: ੪, ਪੰਨਾ ੫੮੩)*

ਅ) *ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥*
*ਤਾ ਤੇਰਾ ਹੋਇ ਨਿਰਮਲ ਜੀਉ ॥ (ਰਾਮਕਲੀ ਮ: ੫, ਪੰਨਾ ੮੯੧)*

ੲ) *ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥*
*(ਸੋਰਠਿ ਕੀ ਵਾਰ ਮ: ੪, ਪੰਨਾ ੬੪੪)*

ਸ) *ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ ॥*
*(ਸਾਰੰਗ ਮ: ੫, ਪੰਨਾ ੧੨੦੮)*

ਹ) *ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥ (ਮਹਲਾ ੩, ਪੰਨਾ ੫੫੪)*

ਪ੍ਰਭੂ ਦਾ ਨਾਂ ਹੀ ਅੰਮ੍ਰਿਤੁ ਹੈ ਅਤੇ ਗੁਰਬਾਣੀ ਬਾਰ-ਬਾਰ ਇਸੇ ਦਾ ਜਾਪ ਕਰਨ ਦੀ ਪ੍ਰੇਰਨਾ ਦਿੰਦੀ ਹੈ :

*ਬਾਰੰ ਬਾਰ ਬਾਰ ਪ੍ਰਭੁ ਜਪੀਐ ॥*
*ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥ (ਪੰਨਾ ੨੮੬)*
*ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥*
*ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰਮਤਿ ਸਹਜੇ ਪੀਜੈ ॥*
*(ਕਲਿਆਨ ਮ: ੪, ਪੰਨਾ ੧੩੨੩)*

ਗਉੜੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਵੀ ਬਾਣੀ ਦੇ ਅੰਮ੍ਰਿਤ ਨੂੰ ਸਹਿਜੇ ਪੀਵਨ ਦੀ ਪ੍ਰੇਰਨਾ ਕਰਦੇ ਹਨ :

*ਸਹਜੇ ਅੰਮ੍ਰਿਤੁ ਪੀਓ ਨਾਮੁ ॥ ਸਹਜੇ ਕੀਨੋ ਜੀਅ ਕੋ ਦਾਨੁ ॥*
*(ਪੰਨਾ ੨੩੭)*

ਪ੍ਰਭੂ ਦਾ ਨਾਮ ਕਿਉਂਕਿ ਭਗਤਾਂ ਦੇ ਹਿਰਦੇ ਵਿਚ ਵੱਸਦਾ ਹੈ। ਪ੍ਰਭੂ ਦਾ ਨਿਵਾਸ ਸਾਧ ਦੀ ਰਸਨਾ ਵਿਚ ਹੁੰਦਾ ਹੈ, ਇਸ ਲਈ ਜਦ ਮਹਾਂਪੁਰਖ ਬੋਲਦੇ ਹਨ, ਉਹਨਾਂ ਦੇ ਬਚਨ ਹਮੇਸ਼ਾਂ ਅੰਮ੍ਰਿਤਮਈ ਹੁੰਦੇ ਹਨ :

*ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥*
*ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥*
*(ਸੂਹੀ ਮਹਾ ੩, ਪੰਨਾ ੭੫੫)*

ਗੁਰਬਾਣੀ ਨੇ ਜੀਵ ਨੂੰ ਜੰਗਲਾਂ ਦੀ ਖੋਜ ਛੱਡ ਕੇ ਆਪਨੜੇ ਗਿਰੀਵਾਨ ਵਿਚ ਝਾਤੀ ਮਾਰਨ ਲਈ ਕਿਹਾ। ਬਨ ਛੱਡ ਕੇ ਮਨ ਖੋਜਣ ਦੀ ਵਿਧੀ ਦੱਸੀ। ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰੂ ਹਨ। ਇਹ ਪ੍ਰਗਟ ਗੁਰਾਂ ਕੀ ਦੇਹ ਹਨ। ਇਹ ਦੇਹ ਅੰਮ੍ਰਿਤ-ਮਈ ਬਚਨਾਂ ਨਾਲ ਭਰਪੂਰ ਹੈ।

ਪ੍ਰਭੂ ਦਾ ਨਾਮ ਹੀ ਦਰ-ਅਸਲ ਅੰਮ੍ਰਿਤ ਹੈ। ਜੋ ਮਹਾਂਪੁਰਸ਼ ਆਪਣੇ ਜੀਵਨ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਅਨੁਸਾਰ ਢਾਲ ਲੈਂਦੇ ਹਨ, ਉਹਨਾਂ ਦੀ ਜ਼ਿੰਦਗੀ ਅੰਮ੍ਰਿਤ ਨਾਲ ਭਰਪੂਰ ਹੋ ਜਾਂਦੀ ਹੈ। ਇਹ ਅੰਮ੍ਰਿਤ ਜੀਵ ਦੇ ਅੰਦਰ ਹੀ ਹੈ :

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ ॥* *(ਪੰਨਾ ੨੯੩)*

ਜਿਸ ਤਰ੍ਹਾਂ ਜਲ ਧਰਤੀ ਦੇ ਵਿਚ ਹੀ ਹੁੰਦਾ ਹੈ ਪ੍ਰੰਤੂ ਇਸ ਨੂੰ ਧਰਤੀ ਉੱਪਰ ਲਿਆਉਣ ਲਈ ਖ਼ਾਸ ਜੁਗਤ ਅਪਨਾਉਣੀ ਪੈਂਦੀ ਹੈ। ਇਸੇ ਤਰ੍ਹਾਂ ਅੰਮ੍ਰਿਤ ਨੂੰ ਸਾਕਾਰ ਕਰਨ ਲਈ ਗੁਰੂ ਨਾਨਕ ਪਾਤਸ਼ਾਹ ਇਕ ਵਿਧੀ ਦੱਸਦੇ ਹਨ। ਹਰ ਜੀਵ ਇਹ ਪ੍ਰਾਪਤ ਕਰ ਸਕਦਾ ਹੈ ਬਸ਼ਰਤੇ ਉਹ ਗੁਰੂ ਦੀ ਸਿੱਖਿਆ 'ਤੇ ਚਲਦਾ ਹੋਇਆ ਇਸ ਨੂੰ ਅਮਲੀ ਰੂਪ ਵਿਚ ਆਪਣੇ ਜੀਵਨ 'ਤੇ ਢਾਲੇ।

ਇਸ ਦੇਹੀ ਦੇ ਨੌਂ ਦਰਵਾਜ਼ੇ ਹਨ, ਪਰ ਗੁਰਬਾਣੀ ਦੱਸਦੀ ਹੈ :

*ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥*
*(ਕਲਿਆਨ ਮਹਲਾ ੪, ਪੰਨਾ ੧੩੨੩)*

ਪ੍ਰੰਤੂ ਦਸਵੇਂ ਦੁਆਰ 'ਤੇ ਪਹੁੰਚਣ ਲਈ ਨੌਂ ਦੇ ਨੌਂ ਦਰਵਾਜ਼ਿਆਂ ਨੂੰ ਕਾਬੂ ਵਿਚ ਰੱਖਣ ਦੀ ਜ਼ਰੂਰਤ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਤਿਆਗ ਹੀ ਇਹਨਾਂ ਨੌਂਵਾਂ ਦਰਵਾਜ਼ਿਆਂ ਨੂੰ ਕਾਬੂ ਵਿਚ ਰੱਖਣ ਲਈ ਸਹਾਈ ਹੋ ਸਕਦਾ ਹੈ। ਜੀਵ ਨੂੰ ਬਾਹਰੋਂ ਅਤੇ ਅੰਦਰੋਂ ਨਿਰਮਲ ਹੋਣ ਦੀ ਜ਼ਰੂਰਤ ਹੈ। ਸ਼ੁੱਧ ਕੀਤੇ ਬਰਤਨ ਵਿਚ ਹੀ ਦੁੱਧ ਸੰਭਾਲੀਦਾ ਹੈ। ਵਿਸ਼ਿਆਂ ਤੋਂ ਮੁਕਤ ਹੋਇਆ ਸ਼ੁੱਧ ਸਰੀਰ ਹੀ ਸ਼ਬਦ ਰੂਪੀ ਅੰਮ੍ਰਿਤ ਨੂੰ ਆਪਣੇ ਵਿਚ ਸਮਾ ਸਕਦਾ ਹੈ। ਜਪੁ ਜੀ ਦੀ ਅੰਤੁਲੀ ਪਉੜੀ ਵਿਚ ਪਾਤਸ਼ਾਹ ਫ਼ੁਰਮਾਉਂਦੇ ਹਨ :

*ਜਤੁ ਪਾਹਾਰਾ ਧੀਰਜੁ ਸੁਨਿਆਰੁ ॥*
*ਅਹਰਣਿ ਮਤਿ ਵੇਦੁ ਹਥੀਆਰੁ ॥*
*ਭਉ ਖਲਾ ਅਗਨਿ ਤਪ ਤਾਉ ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥* *(ਪੰਨਾ ੮)*

ਮਨਮੁਖਾਂ ਨੂੰ ਇਸ ਦੀ ਸਾਰ ਨਹੀਂ ਹੁੰਦੀ। ਗੁਰਮੁਖ ਹੀ ਜਾਣ ਸਕਦੇ ਹਨ ਕਿ :

*ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥*
*ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥* *(ਪੰਨਾ ੩੩)*

ਅੰਮ੍ਰਿਤ ਤਾਂ ਹਰ ਵੇਲੇ ਬਰਸਦਾ ਹੈ। ਇਸ ਦੀ ਸੋਝੀ ਵਿਰਲਿਆਂ ਨੂੰ ਹੀ ਹੁੰਦੀ ਹੈ :

*ਅੰਮ੍ਰਿਤੁ ਸਦਾ ਵਰਸਦਾ, ਬੂਝਨਿ ਬੂਝਣਹਾਰ ॥*
*ਗੁਰਮੁਖਿ ਜਿਨ੍ਹੀ ਬੁਝਿਆ, ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥*
*ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥*
*ਅੰਮ੍ਰਿਤੁ ਹਰਿ ਕਾ ਨਾਮੁ ਹੈ, ਵਰਸੈ ਕਿਰਪਾ ਧਾਰਿ ॥*
*ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥*
*(ਵਾਰ ਮਲਾਰ ਮਹਲਾ ੩, ਪੰਨਾ ੧੨੮)*

ਗੁਰੂ ਦਾ ਸ਼ਬਦ ਅਤੇ ਹਰੀ ਦਾ ਨਾਮ ਸਭ ਅੰਮ੍ਰਿਤ ਹੀ ਹਨ ਪ੍ਰੰਤੂ ਜਦ ਤਕ ਇਸ ਨੂੰ ਹਿਰਦੇ ਵਿਚ ਨਹੀਂ ਧਾਰਿਆ ਜਾਂਦਾ, ਅੰਦਰ ਦੀ ਤਿਖਾ ਨਹੀਂ ਬੁੱਝਦੀ :

*ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥*
*ਸਤਿਗੁਰਿ ਸੇਵਿਐ ਰਿਦੈ ਸਮਾਣੀ ॥*
*ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ*
*ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥*
*(ਮਾਝ ਮ: ੩, ਪੰਨਾ ੧੧੯)*

ਦੁਨੀਆਂ ਦੇ ਹੋਰ ਬਹੁਤ ਸਾਰੇ ਰਸ ਹਨ ਪ੍ਰੰਤੂ ਉਹਨਾਂ ਦੇ ਭੋਗਣ ਨਾਲ ਤ੍ਰਿਸ਼ਨਾ ਘਟਦੀ ਨਹੀਂ ਸਗੋਂ ਵਧਦੀ ਹੈ। ਗੁਰਵਾਕ ਹੈ :

*ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥*
*ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥*
*(ਰਾਮਕਲੀ ਮਹਲਾ ੩, ਪੰਨਾ ੯੨੧)*

ਹੋਰ ਰਸ ਜੀਵ ਲਈ ਖੁਆਰੀ ਦਾ ਸਾਧਨ ਬਣਦੇ ਹਨ। ਇਕ ਹਰੀ ਦਾ ਰਸ ਹੀ ਹੈ, ਜਿਹੜਾ ਮਨ ਨੂੰ ਸੀਤਲਤਾ ਪ੍ਰਦਾਨ ਕਰਨ ਦੇ ਯੋਗ ਹੈ :

*ਆਨ ਰਸਾ ਜੇਤੇ ਤੈ ਚਾਖੇ ॥*
*ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥*
*ਹਰਿ ਰਸ ਕਾ ਤੂੰ ਚਾਖਹਿ ਸਾਦੁ ॥*
*ਚਾਖਤ ਹੋਇ ਰਹਹਿ ਬਿਸਮਾਦੁ ॥*
*ਅੰਮ੍ਰਿਤੁ ਰਸਨਾ ਪੀਉ ਪਿਆਰੀ ॥*
*ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥ (ਗਉੜੀ ਗੁਆਰੇਰੀ ਮ: ੫, ਪੰਨਾ ੧੮੦)*

ਇਹ ਅੰਮ੍ਰਿਤ ਹਰੀ ਦਾ ਨਾਮ ਹੀ ਹੈ। ਹਰੀ ਦਾ ਜਸ ਹੈ, ਹਰੀ ਦੀ ਵਡਿਆਈ ਹੈ। ਹੋਰ ਕੋਈ ਚੀਜ਼ ਇਸ ਦੇ ਤੁਲ ਨਹੀਂ ਹੋ ਸਕਦੀ :

*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥ (ਮਹਲਾ ੫, ਪੰਨਾ ੨੬੫)*

ਹਰੀ ਦਾ ਨਾਂ ਹੀ ਇਕੋ ਇਕ ਅੰਮ੍ਰਿਤ ਹੈ :

*ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥ (ਪੰਨਾ ੧੨੩੮)*

ਇਹ ਹਰੀ ਦਾ ਨਾਮ ਜਿਸ ਮਨ ਵਿਚ ਵੱਸ ਜਾਵੇ, ਉਸ ਲਈ ਕਲਿਆਣਕਾਰੀ ਸਾਬਤ ਹੁੰਦਾ ਹੈ। ਭਗਤ ਭੀਖਨ ਜੀ ਫ਼ੁਰਮਾਉਂਦੇ ਹਨ :

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਇਹੁ ਅਉਖਧੁ ਜਗ ਸਾਰਾ ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ, ਪਾਵਉ ਮੋਖ ਦੁਆਰਾ ॥*
*(ਸੋਰਠਿ ਭੀਖਨ ਜੀਉ, ਪੰਨਾ ੬੫੯)*

ਇਹ ਬਾਣੀ ਰੂਪੀ ਅੰਮ੍ਰਿਤ ਸੁਨਣ ਲਈ ਵੀ ਹੈ ਅਤੇ ਭੁੰਚਣ ਲਈ ਵੀ। ਗੁਰੂ ਅਮਰਦਾਸ ਜੀ ਦਾ ਕਥਨ ਹੈ :

*ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ*
*ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥ (ਪੰਨਾ ੯੨੨)*

ਜਿਹੜੇ ਜੀਵਾਂ 'ਤੇ ਗੁਰੂ ਦੀ ਕਿਰਪਾ ਹੋ ਜਾਂਦੀ ਹੈ, ਉਹ ਗੁਰੂ ਦੀ ਸੱਚੀ ਬਾਣੀ ਗਾਉਂਦੇ ਹਨ, ਜਿਹੜੀ ਕਿ ਬਾਣੀਆਂ ਸਿਰਿ ਬਾਣੀ ਹੈ। ਗੁਰੂ ਹੋਰ ਬਖ਼ਸ਼ਿਸ਼ਾਂ ਕਰ ਕੇ ਜੀਵ ਨੂੰ ਅਗਲੀ ਮੰਜ਼ਲ ਵੱਲ ਤੋਰਦੇ ਹਨ :

*ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗ੍ਰਪਾਣੀ॥*
*(ਪੰਨਾ ੯੨੦)*

ਗੁਰੂ ਦੀ ਕ੍ਰਿਪਾ ਨਾਲ ਜੋ ਸੰਸਾਰੀ ਮੋਹ-ਮਮਤਾ ਤੋਂ ਉੱਪਰ ਉੱਠ ਖੜ੍ਹਦੇ ਹਨ, ਉਹਨਾਂ ਦਾ ਹਰ ਬੋਲ ਅੰਮ੍ਰਿਤਮਈ ਹੋ ਜਾਂਦਾ ਹੈ :

*ਗੁਰ ਕਿਰਪਾ ਤੇ ਸੇ ਜਨ ਜਾਗੇ*
*ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥ (ਪੰਨਾ ੯੨੦)*

ਗੁਰਬਾਣੀ ਦਾ ਫ਼ੁਰਮਾਣ ਹੈ ਕਿ ਮਨ ਜਿੱਤਣ ਨਾਲ ਜੱਗ ਜਿੱਤਿਆ ਜਾ ਸਕਦਾ ਹੈ। ਕੇਵਲ ਜੱਗ ਹੀ ਨਹੀਂ ਜਿੱਤਿਆ ਜਾ ਸਕਦਾ, ਸਗੋਂ ਮੌਤ 'ਤੇ ਵੀ ਫ਼ਤਹਿ ਪਾਈ ਜਾ ਸਕਦੀ ਹੈ। ਜੇ ਮਨ ਨੂੰ ਮਚਾਉਣ ਵਾਲੀਆਂ ਵਾਸ਼ਨਾਵਾਂ ਨੂੰ ਰੋਕ ਲਿਆ ਜਾਵੇ :

*ਟਾਕਿਮ ਕੂੰਜੜੀਆਂ ਮਨਹੁ ਮਚਿੰਦੜੀਆ॥ (ਬਾਬਾ ਫਰੀਦ, ਪੰਨਾ ੪੮੮)*

ਨਿਰਮਲ ਮਨ ਨਾਮ ਦਾ ਰਸ ਲੋਚਦਾ ਹੈ ਅਤੇ ਇਸ ਤਰ੍ਹਾਂ :

*ਜਨਮ ਮਰਣ ਕਾ ਸਹਸਾ ਚੂਕਾ ਬਹੁੜਿ ਕਤਹੁ ਨ ਧਾਈ ॥*
*ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ ॥*
*(ਰਾਮਕਲੀ ਮਹਲਾ ੫, ਪੰਨਾ ੯੧੫)*

ਇਹ ਅੰਮ੍ਰਿਤ ਜੀਵ ਨੂੰ ਹਿਰਦੇ ਵਿੱਚੋਂ ਹੀ ਪ੍ਰਾਪਤ ਹੁੰਦਾ ਹੈ, ਇਸ ਨੂੰ ਬਾਹਰ ਢੂੰਡਣ ਦੀ ਲੋੜ ਨਹੀਂ ਹੁੰਦੀ :

*ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥*
*ਗੁਰ ਪਰਸਾਦੀ ਜਿਨੀ ਅੰਤਰਿ ਪਾਇਆ*
*ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥ (ਮਾਝ ਮਹਲਾ ੫, ਪੰਨਾ ੧੦੨)*

ਉਪਰੋਕਤ ਕਥਨ ਵਿਚ ਗੁਰੂ ਅਰਜਨ ਪਾਤਸ਼ਾਹ ਗੁਰੂ ਅਮਰਦਾਸ ਜੀ ਦੇ ਨਿਮਨ ਲਿਖਤ ਉਪਦੇਸ਼ ਦੀ ਪੁਸ਼ਟੀ ਕਰਦੇ ਹੀ ਪ੍ਰਤੀਤ ਹੁੰਦੇ ਹਨ। ਤੀਜੇ ਪਾਤਸ਼ਾਹ ਦਾ ਬਚਨ ਹੈ :

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥*
*ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥*
*ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥*
*(ਸੋਰਠਿ ਮਹਲਾ ੩, ਪੰਨਾ ੬੪੪)*

ਚਿੱਚੜ ਦੁੱਧ ਦੇ ਨੇੜੇ ਰਹਿੰਦੇ ਵੀ ਦੁੱਧ ਤੋਂ ਵਾਂਝੇ ਰਹਿ ਜਾਂਦੇ ਹਨ। ਗਧਾ ਅਤਰ-ਫਲੇਲ ਛੱਡ ਕੇ ਰੂੜੀਆਂ 'ਤੇ ਹੀ ਲੇਟਦਾ ਹੈ। ਸੂਰ ਨੂੰ ਚਿੱਕੜ ਹੀ ਭਾਉਂਦਾ ਹੈ। ਕਾਂ ਮੋਤੀ ਮਾਣਕ ਛੱਡ ਗੋਹਾ ਹੀ ਫਰੋਲਦਾ ਹੈ। ਇਸੇ ਤਰ੍ਹਾਂ ਮਨਮੁਖ ਅੰਮ੍ਰਿਤ ਨੂੰ ਛੱਡ ਵਿਸ਼ਿਆਂ ਵਿਕਾਰਾਂ ਵਿਚ ਜ਼ਿੰਦਗੀ ਬਰਬਾਦ ਕਰ ਦਿੰਦਾ ਹੈ :

*ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ॥*
*ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥*
*(ਗੂਜਰੀ ਮਹਲਾ ੪, ਪੰਨਾ ੪੯੩)*

ਅੰਮ੍ਰਿਤ ਬੇਸ਼ਕ ਘਟ-ਘਟ ਵਿਚ ਵਿਆਪਕ ਹੈ ਪ੍ਰੰਤੂ ਇਸ ਨੂੰ ਪ੍ਰਾਪਤ ਕਰਨ ਲਈ ਗੁਰ-ਮਰਯਾਦਾ ਵਿਚ ਆਉਣਾ ਅਤੀ ਜ਼ਰੂਰੀ ਹੈ। ਭੈ ਬਿਨਾਂ ਪਾਪ ਨਹੀਂ ਕੱਟ ਹੁੰਦੇ। ਭੈ ਤੋਂ ਬਿਨਾਂ ਭਾਉ ਵੀ ਨਹੀਂ ਉੱਪਜਦਾ। ਕਬੀਰ ਜੀ ਦਾ ਫ਼ੁਰਮਾਣ ਹੈ :

*ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥*
*ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥*
*(ਕੇਦਾਰਾ, ਬਾਣੀ ਕਬੀਰ ਜੀਉ ਕੀ, ਪੰਨਾ ੧੧੨੩)*

ਅੰਮ੍ਰਿਤ ਦੀ ਪ੍ਰਾਪਤੀ ਗੁਰੂ ਦੇ ਹੁਕਮ ਅੰਦਰ ਰਹਿ ਕੇ ਹੀ ਹੋ ਸਕਦੀ ਹੈ। ਸਾਹਿਬ ਦੇ ਭਾਣੇ ਵਿਚ ਰਹਿਣਾ ਹੀ ਇਸ ਦੀ ਪ੍ਰਾਪਤੀ ਦਾ ਸੋਮਾ ਹੈ :

*ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥*
*ਜੋ ਸਾਹਿਬ ਤੇਰੈ ਮਨਿ ਭਾਵੈ ॥ (ਮਾਝ ਮਹਲਾ ੫, ਪੰਨਾ ੧੦੦)*

ਅੰਮ੍ਰਿਤ ਗੁਰੂ ਦੀ ਸਿੱਖਿਆ ਹੈ। ਗੁਰੂ ਦਾ ਹੁਕਮ ਹੀ ਅੰਮ੍ਰਿਤ ਹੈ। ਪਹਿਲੇ ਗੁਰੂ ਸਾਹਿਬਾਨ ਸਿੱਖਾਂ ਨੂੰ ਚਰਣਾਮ੍ਰਿਤ ਪਿਲਾਂਦੇ ਸਨ। ਦਸਮੇਸ਼ ਪਿਤਾ ਨੇ ਖੰਡੇ ਦੀ ਪਾਹੁਲ ਦੀ ਰਸਮ ਚਾਲੂ ਕਰ ਦਿੱਤੀ। ਸਿੱਖਾਂ ਲਈ ਗੁਰੂ-ਹੁਕਮਾਂ 'ਤੇ ਫੁੱਲ ਚੜ੍ਹਾਉਣੇ ਹੀ ਅੰਮ੍ਰਿਤ ਪ੍ਰਾਪਤੀ ਦਾ ਵਸੀਲਾ ਹੈ :

*ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥*
*ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥*
*(ਤਿਲੰਗ ਮਹਲਾ ੪, ਪੰਨਾ ੭੨੬)*

ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰ ਕੇ ਸਿੱਖ ਸਿਧਾਂਤ ਵਿਚ ਕੋਈ ਤਬਦੀਲੀ ਨਹੀਂ ਲਿਆਂਦੀ।

ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਦੀ ਸਿਰਜਣਾ ਕਰ ਕੇ ਨਾ ਕੇਵਲ ਹਰਿਮੰਦਰ ਸਾਹਿਬ ਦੇ ਆਸ਼ੇ ਦੀ ਪੁਸ਼ਟੀ ਕੀਤੀ ਸੀ, ਬਲਕਿ ਉਹਨਾਂ ਨੇ ਅਜੇਹਾ

ਕਦਮ ਚੁੱਕ ਕੇ ਸਿੱਖੀ ਮਹੱਲ ਨੂੰ ਬਾਹਰੀ ਖ਼ਤਰਿਆਂ ਤੋਂ ਬਚਾਉਣ ਦਾ ਠੋਸ ਅਤੇ ਨਿੱਗਰ ਉਪਰਾਲਾ ਕੀਤਾ। ਪੀਰੀ ਦੇ ਨਾਲ ਮੀਰੀ ਨੂੰ ਜੋੜਿਆ। ਭਗਤੀ ਤੇ ਸ਼ਕਤੀ ਦਾ ਸੁਮੇਲ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਦਾਦੇ ਦੀਆਂ ਪਾਈਆਂ ਪਿਰਤਾਂ ਨੂੰ ਹੋਰ ਪੱਕਿਆਂ ਕੀਤਾ, ਜਿਸ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਦਾਦੇ ਦੀਆਂ ਕੁਰਬਾਨੀ ਦੀਆਂ ਪਾਈਆਂ ਪਿਰਤਾਂ ਨੂੰ ਚਾਰ ਚੰਨ ਲਾਏ ਸਨ।

ਧਰਤੀ ਵਿਚ ਪਾਣੀ ਨਹੀਂ ਸੁੱਕਦਾ ਅਤੇ ਨਾ ਹੀ ਮੁੱਕਦਾ ਹੈ ਪ੍ਰੰਤੂ ਧਰਤੀ ਉੱਪਰ ਕਈ ਵਾਰ ਔੜ ਜ਼ਰੂਰ ਆਪਣਾ ਅਸਰ ਦਿਖਾ ਜਾਂਦੀ ਹੈ। ਇਸੇ ਤਰ੍ਹਾਂ ਜ਼ਾਲਮ ਬਾਦਸ਼ਾਹਾਂ ਦੇ ਜ਼ੁਲਮਾਂ ਅੱਗੇ ਆਮ ਸਿੱਖਾਂ ਦੇ ਬੁੱਲ੍ਹਾਂ 'ਤੇ ਆਈ ਸਿੱਕਰੀ ਨੂੰ ਖੰਡੇ ਦੀ ਪਾਹੁਲ ਦੇ ਕੇ ਦਸਮੇਸ਼ ਪਿਤਾ ਨੇ ਸਦਾ ਲਈ ਦੂਰ ਕਰ ਦਿੱਤਾ। ਜਿਸ ਤਰ੍ਹਾਂ ਉਤਰੇ ਪਾਣੀ ਨੂੰ ਉੱਪਰ ਲਿਆਉਣ ਲਈ ਬਾਹਰੋਂ ਪਾਣੀ ਦਾ ਮੇਲ ਕਰਵਾਇਆ ਜਾਂਦਾ ਹੈ, ਤਾਂ ਦੋਵੇਂ ਪਾਣੀ ਇਕਮਿੱਕ ਹੋ ਜਾਂਦੇ ਹਨ, ਇਸੇ ਤਰ੍ਹਾਂ ਖੰਡੇ ਦਾ ਅੰਮ੍ਰਿਤ ਤੇ ਬਾਣੀ ਦਾ ਅੰਮ੍ਰਿਤ ਬੁਨਿਆਦੀ ਤੌਰ 'ਤੇ ਇਕ ਹਨ। ਦੂਜੇ ਅੰਮ੍ਰਿਤ ਦੀ ਗੁਰਬਾਣੀ ਵਿਚ ਕੋਈ ਗੁੰਜਾਇਸ਼ ਨਹੀਂ। ਖੰਡੇ ਦਾ ਅੰਮ੍ਰਿਤ ਬਾਹਰੀ ਭਿੰਨ-ਭੇਦ ਮਿਟਾਉਂਦਾ ਹੈ ਅਤੇ ਬਾਣੀ ਦਾ ਅੰਮ੍ਰਿਤ ਅੰਦਰਲੀ ਕੂੜ ਦੀ ਦੀਵਾਰ ਨੂੰ ਢਾਹੁੰਦਾ ਹੈ।

ਬਾਣੀ ਦਾ ਅੰਮ੍ਰਿਤ ਮਨੋਬਲ ਨੂੰ ਉੱਚਾ ਕਰਦਾ ਹੈ। ਖੰਡੇ ਦਾ ਅੰਮ੍ਰਿਤ ਤਨ ਨੂੰ ਵੀ ਸੁਡੌਲ ਬਨਾਉਣ ਲਈ ਪ੍ਰੇਰਦਾ ਹੈ।

ਗੁਰਬਾਣੀ ਮਨ ਤੇ ਤਨ ਦੋਹਾਂ ਨੂੰ ਅਰੋਗ ਰੱਖਣ ਦਾ ਪਾਠ ਪੜ੍ਹਾਉਂਦੀ ਹੈ। ਹਲਤ ਤੇ ਪਲਤ ਸਵਾਰਨ ਦਾ ਰਾਹ ਦੱਸਦੀ ਹੈ। ਲੋਕ ਤੇ ਪਰਲੋਕ ਸੁਹੇਲਾ ਕਰਦੀ ਹੈ। ਈਹਾਂ ਤੇ ਊਹਾਂ ਦਾ ਮਾਰਗ ਰੌਸ਼ਨ ਕਰਦੀ ਹੈ। ਅੰਦਰਹੁ ਬਾਹਰਹੁ ਨਿਰਮਲ ਹੋਣ ਦੀ ਜੁਗਤ ਦੱਸਦੀ ਹੈ। ਸੰਸਾਰ ਵਿਚ ਉਦਮ ਨਾਲ ਵਿਚਰਦਿਆਂ ਅੰਦਰੂਨੀ ਤੌਰ 'ਤੇ ਨਿਰਲੇਪ ਰਹਿਣ ਦੀ ਜਾਂਚ ਸਿਖਾਂਦੀ ਹੈ। ਜਿਨ੍ਹਾਂ ਨੇ ਗੁਰੂ ਦੇ ਹੁਕਮ ਨੂੰ ਮੰਨ ਕੇ ਆਪਣੇ ਸੀਸ ਭੇਟ ਕੀਤੇ, ਉਹਨਾਂ ਨੇ ਅੰਮ੍ਰਿਤ ਦੀ ਦਾਤ ਹਾਸਲ ਕੀਤੀ। ਉਹ ਗੁਰੂ ਵਾਲੇ ਬਣੇ ਅਤੇ ਗੁਰੂ ਉਹਨਾਂ ਦੇ ਸਦਾ ਨਾਲ ਰਹਿੰਦਾ ਹੈ। ਗੁਰੂ ਦੇ ਹੁਕਮ ਵਿਚ ਰਹਿਣ ਵਾਲਿਆਂ ਦੇ ਸਤਿਗੁਰੂ ਪਹਿਲਾਂ ਤੋਂ ਹੀ ਕਾਰਜ ਰਾਸ ਕਰਦਾ ਆਇਆ ਹੈ ਅਤੇ ਅੱਗੋਂ ਵੀ ਕਰਦਾ ਰਹੇਗਾ :

*ਮਨੁ ਬੇਚੈ ਸਤਿਗੁਰ ਕੈ ਪਾਸਿ ॥*
*ਤਿਸੁ ਸੇਵਕ ਕੇ ਕਾਰਜ ਰਾਸਿ ॥* *(ਮਹਲਾ ੫, ਪੰਨਾ ੨੮੬)*

ਗੁਰੂ ਦੇ ਪਿਆਰਿਆਂ ਨੂੰ ਆਦਿ ਗੁਰੂ ਤੋਂ ਹੀ ਇਹ ਉਪਦੇਸ਼ ਮਿਲਿਆ ਸੀ :

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥* *(ਮਹਲਾ ੧, ਪੰਨਾ ੧੪੧੨)*

ਦਸਮੇਸ਼ ਪਿਤਾ ਨੇ ਪ੍ਰੇਮ ਦੀ ਇਸ ਖੇਡ ਦਾ ਸਾਰੀ ਦੁਨੀਆਂ ਸਾਹਮਣੇ ਇਮਤਿਹਾਨ ਲਿਆ ਤੇ ਇਸ ਪਰਖ ਵਿਚ ਓਹੀ ਪੂਰੇ ਉਤਰੇ, ਜਿਨ੍ਹਾਂ ਨੇ ਪਹਿਲਾਂ ਗੁਰਬਾਣੀ ਦਾ

ਅੰਮ੍ਰਿਤ ਚੱਖ ਕੇ ਇਹ ਜਾਣ ਲਿਆ ਸੀ ਕਿ

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ,*
*ਹਰਿ ਸਿਮਰਤ ਅਨਦ ਅਨੰਤਾ॥*

*(ਗੂਜਰੀ ਮਹਲਾ ੫, ਪੰਨਾ ੪੯੬)*

ਅਥਵਾ

*ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥*

*(ਬਿਲਾਵਲੁ ਮਹਲਾ ੫, ਪੰਨਾ ੮੦੮)*

ਬਾਣੀ ਦੇ ਅੰਮ੍ਰਿਤ ਨੇ ਸੰਗਤ ਤਿਆਰ ਕੀਤੀ। ਖੰਡੇ ਦੇ ਅੰਮ੍ਰਿਤ ਨੇ ਸੰਗਤ ਨੂੰ ਖਾਲਸੇ ਦਾ ਰੂਪ ਬਖ਼ਸ਼ ਦਿੱਤਾ। ਸਿੱਖ ਸਿੰਘ ਸਜ ਗਏ। ਜਿੱਥੇ ਬਾਣੀ ਨੇ ਸਿੱਖਾਂ ਵਿਚ ਇਕਸੁਰਤਾ ਲਿਆਂਦੀ, ਉਥੇ ਬਾਣੇ ਨੇ ਸਿੰਘਾਂ ਨੂੰ ਇਕਸਾਰਤਾ ਵਿਚ ਲੈ ਆਂਦਾ। ਇਸ ਤਰ੍ਹਾਂ ਮੌਤ ਨੂੰ ਮਖ਼ੌਲਾਂ ਕਰਨ ਵਾਲੇ ਸਿਰਲੱਥ ਸੂਰਮਿਆਂ ਦੀ ਇਕ ਜਮਾਤ ਖੜ੍ਹੀ ਹੋ ਗਈ। ਇਸੇ ਨੂੰ ਅਕਾਲ ਪੁਰਖ ਦੀ ਫ਼ੌਜ ਕਿਹਾ ਜਾਣ ਲੱਗ ਪਿਆ। ਇਹ ਸਾਰਾ ਕ੍ਰਿਸ਼ਮਾ ਅੰਮ੍ਰਿਤ ਦਾ ਹੀ ਤਾਂ ਹੈ।

✡ ✡ ✡

## ਮਾਨਵਤਾ ਦਾ ਮੰਦਰ—ਹਰਿਮੰਦਰ

ਸਿੱਖ ਧਰਮ ਦੀ ਵਿਸ਼ਵ ਦੇ ਧਰਮਾਂ ਵਿਚ ਵਿਸ਼ੇਸ਼ ਥਾਂ ਹੈ। ਇਸ ਦੀ ਵਿਲੱਖਣਤਾ ਦੇ ਇਕ ਨਹੀਂ ਅਨੇਕ ਭੇਦ ਹਨ। ਇਹ ਧਰਮ ਮੁੱਖ ਤੌਰ ਉੱਤੇ 'ਨਾਮੁ ਧਿਆਇਨਿ ਸੁਖ ਫਲ ਪਾਇਨਿ' ਅਤੇ ਦੁੱਖ ਵਿਚ ਵੀ ਇਕੋ ਸਿਰਜਣਹਾਰ ਨੂੰ ਆਰਾਧਣ ਦਾ ਉਪਦੇਸ਼ ਕਰਦਾ ਹੈ :

*ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ ॥*
*ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ ॥ (ਪੰਨਾ ੪੦)*

ਅਤੇ ਅਜੇਹਾ ਗੁਰਮੁਖ ਸਜਣ ਕੋਈ ਸੰਤ-ਜਨ ਹੀ ਹੋ ਸਕਦਾ ਹੈ। ਇਸੇ ਲਈ ਗੁਰੂ ਜੀ ਫ਼ਰਮਾਉਂਦੇ ਹਨ :

*ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥ (ਪੰਨਾ ੯੫)*

ਅਥਵਾ 'ਸੰਤ ਜਨਾ ਮਿਲਿ ਹਰਿ ਜਸੁ ਗਾਇਓ' ਅਤੇ ਸੰਤਾਂ ਦੀ ਸੱਚੀ ਸੰਗਤ ਵਿਚ :

*ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥*
*ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥*
*ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ*
*ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥ (ਪੰਨਾ ੯੫)*

ਗੁਰਬਾਣੀ ਦਾ ਫ਼ੁਰਮਾਨ ਹੈ :

*ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ*
*ਜੋ ਸਭਨਾ ਉਪਰਿ ਹੁਕਮੁ ਚਲਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ*
*ਜੋ ਅੰਤੀ ਅਉਸਰਿ ਲਏ ਛਡਾਏ॥*
*ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ*
*ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥ (ਪੰਨਾ ੮੯)*

ਐਪਰ ਇਹ ਹਰਿ ਵੱਸਦਾ ਕਿੱਥੇ ਹੈ ?

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥ (ਪੰਨਾ ੧੪੨੭)*

ਹਰਿ ਰੋਮ-ਰੋਮ ਦਾ ਵਾਸੀ ਹੈ। ਸਰਬ-ਭਰਪੂਰ ਅਤੇ ਸਰਬ-ਸਮਰੱਥ ਹੈ :

*ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥*
*ਹਰਿ ਆਪੇ ਵੇਖੈ ਵਿਗਸੈ ਆਪੇ ॥*
*ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥੨॥*

*ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ ॥*
*ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ ॥*
*ਹਰਿ ਆਪਿ ਕਰੇ ਆਪੇ ਨਿਸਤਾਰਾ ॥* *(ਪੰਨਾ ੧੬੫)*

'ਪਰਤਖ ਹਰਿ' ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੇ ਸੇਵਕਾਂ ਲਈ ਅਜੇਹਾ ਸਥਾਨ ਭਾਲਿਆ ਅਥਵਾ ਸਿਰਜਣਾ ਕੀਤੀ :

*ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥*
*ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥ (ਪੰਨਾ ੭੪੭)*

ਆਪਣੀ ਦਿੱਬ-ਦ੍ਰਿਸ਼ਟੀ ਨਾਲ ਜਿੱਥੇ ਆਪ ਜੀ ਨੇ ਸ਼ਬਦ ਦੀ ਸੰਭਾਲ ਲਈ 'ਗ੍ਰੰਥ ਸਾਹਿਬ' ਸੰਪਾਦਿਤ ਕੀਤਾ, ਉਥੇ ਗ੍ਰੰਥ ਸਾਹਿਬ ਦੇ ਅਦਬ ਸਤਿਕਾਰ ਹਿੱਤ ਇਕ ਮੰਦਰ ਸਿਰਜਣ ਦੀ ਵੀ ਯੋਜਨਾ ਬਣਾਈ।

੧੫੮੯ ਈਸਵੀ ਵਿਚ ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਕੇਂਦਰੀ ਮੰਦਰ ਦੀ ਨੀਂਹ ਰੱਖਣ ਦਾ ਮਾਣ ਸਾਈਂ ਮੀਆਂ ਮੀਰ ਜੀ ਨੂੰ ਪ੍ਰਾਪਤ ਹੋਇਆ। ਇਹ ਸਰੋਵਰ ਗੁਰੂ ਰਾਮਦਾਸ ਜੀ ਨੇ ਖੁਦਵਾਇਆ ਸੀ ਅਤੇ ਉਹਨਾਂ ਆਪ ਹੀ ਅੰਮ੍ਰਿਤਸਰ ਦੀ ਨੀਂਹ ਰੱਖੀ ਸੀ। ਉਸ ਵੇਲੇ ਇਸ ਨੂੰ 'ਚੱਕ ਗੁਰੂ', 'ਚੱਕ ਰਾਮਦਾਸ' ਜਾਂ 'ਰਾਮਦਾਸ ਪੁਰਾ' ਕਹਿੰਦੇ ਸਨ। ਗੁਰੂ ਜੀ ਦੇ ਉਪਰਾਲੇ ਨਾਲ ਹੀ ਇਹ ਨਗਰ ਉੱਤਰੀ ਭਾਰਤ ਦਾ ਇਕ ਮਹਾਨ ਵਪਾਰਕ ਕੇਂਦਰ ਬਣਿਆ। ਆਦਿ ਵਿਚ ਗੁਰੂ ਜੀ ਨੇ ਹੀ ੫੨ ਵੱਖ-ਵੱਖ ਕਿਸਮ ਦੇ ਕੰਮ-ਧੰਦੇ ਕਰਨ ਵਾਲੇ ਲੋਕਾਂ ਨੂੰ ਕਾਰੋਬਾਰ ਕਰਨ ਲਈ ਸੱਦਿਆ ਸੀ।

ਇਸ ਸੁੰਦਰ ਤੇ ਰਮਣੀਕ ਸਰੋਵਰ ਦੇ ਦਰਮਿਆਨ ਉਸਰੇ 'ਹਰਿਮੰਦਰ ਸਾਹਿਬ' ਨੂੰ ਵੇਖ ਕੇ ਆਪ-ਮੁਹਾਰੇ ਹੀ ਇਕ ਸ਼ਬਦ ਉਚਰਨਾ ਸ਼ੁਰੂ ਹੋ ਜਾਂਦਾ ਹੈ :

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥*
*(ਪੰਨਾ ੧੩੬੨)*

## (੨)

ਸਿੱਖ ਧਰਮ ਜਿੱਥੇ ਸਰੀਰ ਦੀ ਸੰਭਾਲ ਉੱਤੇ ਬਲ ਦਿੰਦਾ ਹੈ, ਉਥੇ ਇਸ ਨੂੰ ਜੀਵਨ ਦਾ ਮਨੋਰਥ ਨਹੀਂ ਮੰਨਦਾ। ਗੁਰਬਾਣੀ ਤਾਂ ਅੰਦਰਲੇ ਸੱਚ ਨੂੰ ਪਹਿਚਾਨਣ 'ਤੇ ਜ਼ੋਰ ਦਿੰਦੀ ਹੈ :

*ਸਾਧੋ ਇਹੁ ਤਨੁ ਮਿਥਿਆ ਜਾਨਉ ॥*
*ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥*
*(ਬਸੰਤੁ ਮ: ੯, ਪੰਨਾ ੧੧੮੬)*

ਨਹੀਂ ਤਾਂ ਬਾਹਰੀ ਤੌਰ 'ਤੇ

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥* (ਪੰਨਾ ੫੯੪)

ਅਥਵਾ *ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥* (ਪੰਨਾ ੪੯੧)

ਅਤੇ *ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥* (ਪੰਨਾ ੫੬੫)

ਹਿਰਦੇ ਵਸਾਉਣ ਨਾਲ ਹੀ

*ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ ॥* (ਪੰਨਾ ੫੧੦)

ਗੁਰੂ ਦੇ ਨਾਮ ਦੀ ਆਰਤੀ ਤਾਂ ਸਾਰਾ ਬ੍ਰਹਿਮੰਡ ਹੀ ਕਰ ਰਿਹਾ ਹੈ :

*ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ*
*ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥*
*ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ*
*ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥*
*ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ*
*ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥* (ਪੰਨਾ ੫੪੦)

ਚਉਰਾਸੀ ਲੱਖ ਜੂਨ ਵਿਚ ਮਨੁੱਖਾ ਜੂਨ ਸਭ ਤੋਂ ਸ਼੍ਰੋਮਣੀ ਮੰਨੀ ਗਈ ਹੈ। ਬਾਕੀ ਜੀਵ ਸੋਝੀ ਦੇ ਪੱਖੋਂ ਇਨਸਾਨ ਤੋਂ ਬਹੁਤ ਨੀਵੇਂ ਹਨ। ਮਨੁੱਖਾ ਦੇਹੀ ਵੱਡੇ ਕਰਮਾਂ ਨਾਲ ਪ੍ਰਾਪਤ ਹੁੰਦੀ ਹੈ :

*ਭਈ ਪਰਾਪਤਿ ਮਾਨੁਖ ਦੇਹੁਰੀਆ ॥* (ਪੰਨਾ ੧੨)

ਪ੍ਰਭੂ ਪ੍ਰਮਾਤਮਾ ਨਾਲ ਲਿਵ ਬਗ਼ੈਰ ਇਹ ਵੀ ਅਕਾਰਥ ਹੀ ਚਲੀ ਜਾਂਦੀ ਹੈ :

*ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥*
*ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥* (ਪੰਨਾ ੯੧੭)

ਇਸ ਸੰਸਾਰ ਵਿਚ ਆ ਕੇ ਵੀ :

ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥
(ਪੰਨਾ ੯੧੮)

ਗੁਰੂ ਦੀ ਕਿਰਪਾ ਸਦਕਾ ਹੀ ਅੰਦਰਹੁ ਮੋਹ ਤੁੱਟਦਾ ਹੈ ਅਤੇ ਸ਼ਬਦ ਦੁਆਰਾ ਸੱਚ ਦੀ ਸੋਝੀ ਹੁੰਦੀ ਹੈ :

*ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥*
*ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥*
(ਪੰਨਾ ੯੧੯)

ਅਸਲ ਵਿਚ ਓਹੀ ਅੰਦਰ ਧੰਨ ਹੈ, ਜਿੱਥੇ ਹਰੀ ਦਾ ਜਸ ਹੁੰਦਾ ਹੈ :

*ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥*
*ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥* (ਪੰਨਾ ੭੪੫)

ਹਰਿਮੰਦਰ ਹਰ ਜੀਵ ਦੇ ਅੰਦਰ ਹੀ ਹੁੰਦਾ ਹੈ ਪਰ ਇਸ ਦਾ ਪਤਾ ਸ਼ਬਦ ਦੀ

ਖੋਜ ਕਰਨ ਨਾਲ ਹੀ ਲੱਗਦਾ ਹੈ। ਇਹ ਸੰਸਾਰ ਵੀ ਹਰਿਮੰਦਰ ਹੈ ਪਰ ਇਸ ਦੀ ਵੀ :

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥ (ਪੰਨਾ ੧੩੯੯)

ਅਸਲ ਵਿਚ ਹਰਿਮੰਦਰ ਨਾਮ ਦੀ ਹੱਟ ਹੈ ਤੇ ਇਥੇ ਨਾਮ ਦਾ ਹੀ ਸੌਦਾ ਮਿਲਦਾ ਹੈ ਅਤੇ ਜੋ ਗੁਰਮੁਖ ਜਨ ਇਹ ਸੱਚਾ ਸੌਦਾ ਜਾਣ ਜਾਂਦੇ ਹਨ, ਉਹ ਲੋਹੇ ਰੂਪੀ ਮਨ ਨੂੰ ਪਾਰਸ-ਸ਼ਬਦ ਦੁਆਰਾ ਕੰਚਨ ਵਿਚ ਬਦਲ ਲੈਂਦੇ ਹਨ।

ਹਰਿਮੰਦਰ ਵਿਚ ਇਕ ਨਹੀਂ ਅਨੇਕ ਵਸਤਾਂ ਹਨ ਪ੍ਰੰਤੂ ਕਰਮਾਂ ਵਾਲੇ ਹੀ ਇਸ 'ਗੜ ਮੰਦਰੁ' ਦੀ ਖੋਜ ਕਰ ਕੇ ਲਾਹਾ ਪ੍ਰਾਪਤ ਕਰਦੇ ਹਨ। ਕਿਉਂਕਿ :

*ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ ॥*
*ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥ (ਪੰਨਾ ੭੫੬)*

ਇਸੇ ਲਈ ਉਪਦੇਸ਼ ਹੈ ਗੁਰਾਂ ਦਾ :

*ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥*
*ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥ (ਪੰਨਾ ੯੨੧)*

ਹਰੀ ਦੇ ਜਨਾਂ ਨੂੰ ਹਰ ਪਾਸੇ ਹਰੀ ਹੀ ਹਰੀ ਨਜ਼ਰ ਆਉਂਦਾ ਹੈ। ਉਨ੍ਹਾਂ ਲਈ ਤਾਂ :

*ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ ॥ (ਪੰਨਾ ੯੨੨)*

ਉਹਨਾਂ ਨੂੰ ਹਰੀ ਤੋਂ ਬਿਨਾਂ ਹੋਰ ਕੁਝ ਦਿਖਾਈ ਹੀ ਨਹੀਂ ਦਿੰਦਾ।

*ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥*
*ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥*
*(ਪੰਨਾ ੫੬੨)*

ਅਥਵਾ *ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥*
*(ਧਨਾਸਰੀ ਮ: ੪, ਪੰਨਾ ੬੬੭)*

ਹਰੀ ਦੀ ਭਗਤੀ ਕਰਨ ਨਾਲ ਹਰੀ ਦੀ ਪ੍ਰਾਪਤੀ ਹੀ ਨਹੀਂ ਹੋ ਜਾਂਦੀ, ਸਗੋਂ ਹਰੀ ਜਨ ਹਰੀ ਵਿਚ ਲੀਨ ਹੋ ਜਾਂਦਾ ਹੈ, ਉਸ ਵਿਚ ਸਮਾ ਜਾਂਦਾ ਹੈ :

*ਪੂਰਬ ਜਨਮਿ ਭਗਤਿ ਕਰਿ ਆਏ*
*ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥*
*ਭਗਤਿ ਭਗਤਿ ਕਰਤੇ ਹਰਿ ਪਾਇਆ*
*ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥ (ਪੰਨਾ ੮੩੭)*

(੩)

ਸਿੱਖ ਧਰਮ ਦੀ ਇਹ ਅਦੁੱਤੀ ਵਡਿਆਈ ਹੈ ਕਿ ਇਹ ਇਕ ਕ੍ਰਿਆਤਮਕ ਅਮਲੀ ਧਰਮ ਹੈ। ਇਹ ਸੰਸਾਰ ਨੂੰ ਤਿਆਗਣ ਦੀ ਸਿੱਖਿਆ ਨਹੀਂ ਦਿੰਦਾ ਬਲਕਿ ਬੁਰਿਆਈਆਂ ਅਤੇ ਵਾਧੂ ਇੱਛਾਵਾਂ ਦਾ ਤਿਆਗ ਕਰਕੇ ਸੰਸਾਰ ਨੂੰ 'ਬੇਗਮਪੁਰਾ' ਬਣਾਉਣ ਦਾ ਸਿਧਾਂਤ ਦ੍ਰਿੜ੍ਹ ਕਰਵਾਉਂਦਾ ਹੈ। ਇਹ ਉੱਦਮੀ ਜੀਵਨ ਜਿਊਣ ਦੀ

ਪ੍ਰੇਰਨਾ ਦਿੰਦਾ ਹੈ। ਇਸ ਦੁਨੀਆਂ ਵਿਚ ਰਹਿ ਕੇ ਸੇਵਾ ਕਰਨ ਦੀ ਜਾਚ ਸਿਖਾਉਂਦਾ ਹੈ। ਇਹ ਜ਼ਿੰਦਗੀ ਦੇ ਸੰਘਰਸ਼ ਵਿਚ ਕੇਵਲ ਪ੍ਰਭੂ 'ਤੇ ਟੇਕ ਰੱਖਦਿਆਂ ਨੇਕ ਕੰਮ ਕਰਨ ਲਈ ਉਤਸ਼ਾਹਿਤ ਕਰਦਾ ਹੈ :

*—ਵਿਚਿ ਦੁਨੀਆ ਸੇਵ ਕਮਾਈਐ ॥ (ਪੰਨਾ ੨੬)*
*—ਉਦਮੁ ਕਰੇਦਿਆ ਜੀਉ ਤੂੰ ॥ (ਪੰਨਾ ੫੨੨)*

ਹਰੀ ਦਾ ਨਾਮ ਇਥੇ (ਲੋਕ) ਅਤੇ ਉਥੇ (ਪ੍ਰਲੋਕ) ਦੋਵੇਂ ਥਾਂ ਸਹਾਈ ਹੁੰਦਾ ਹੈ :

*ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥...*
*ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥*
*ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥ (ਪੰਨਾ ੨੬੫)*

ਹਰੀ ਦਾ ਨਾਮ ਸਿਮਰਨ ਨਾਲ ਆਪੇ ਦੀ ਸੋਝੀ ਹੁੰਦੀ ਹੈ। ਭਟਕਣਾ ਮੁੱਕ ਜਾਂਦੀ ਹੈ। ਥਿਰ ਘਰ ਵਿਚ ਨਿਵਾਸ ਹੋ ਜਾਂਦਾ ਹੈ। ਗੁਰੂ ਜੀ ਦਾ ਫ਼ੁਰਮਾਨ ਹੈ :

*ਕਾਹੇ ਰੇ ਬਨ ਖੋਜਨ ਜਾਈ ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ (ਪੰਨਾ ੬੮੪)*

ਅਜੇਹਾ ਕਰਨ ਨਾਲ ਆਪਣੇ ਮੂਲ ਦੀ ਪਛਾਣ ਹੋ ਜਾਂਦੀ ਹੈ ਅਤੇ ਹਰਿ ਮੰਦਰੁ ਦੀ ਸੋਝੀ ਹੋ ਜਾਂਦੀ ਹੈ।

ਗੁਰੂ ਅਮਰ ਦਾਸ ਜੀ ਦਾ ਫ਼ੁਰਮਾਨ ਹੈ :

*ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥*
*ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ ॥*
*ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ ॥*
*ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ ॥*
*ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ ॥ (ਪੰਨਾ ੯੫੩)*

✡ ✡ ✡